੧ੴ

ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਚੰਡੀ ਦੀ ਵਾਰ

ਸਟੀਕ

ਟੀਕਾਕਾਰ

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ

## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

ੴ
ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਚੰਡੀ ਦੀ ਵਾਰ

## ਸਟੀਕ

*ਟੀਕਾਕਾਰ*

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ
ਕਰਤਾ ਮਹਾਨ ਕੋਸ਼

ਪ੍ਰਕਾਸ਼ਕ

ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ

# ਦੂਜੀ ਛਾਪ ਦੀ ਭੂਮਿਕਾ

ਸ੍ਰੀ ਦਸਮ ਗੁਰੂ ਗ੍ਰੰਥ ਦੀ ਬਾਣੀ ਦਾ ਸਾਰ ਵੀ ਓਸੇ ਤਰ੍ਹਾਂ ਓਅੰਕਾਰ ਹੀ ਏ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਾਰ ਓਅੰਕਾਰ ਹੈ।

**ਪ੍ਰਿਥਮ ਕਾਲ ਜਬ ਕਰਾ ਪਸਾਰਾ॥**
**ਓਅੰਕਾਰ ਤੇ ਸ੍ਰਿਸਟਿ ਉਪਾਰਾ॥**

**–ਦਸਮ ਗੁਰੂ ਗ੍ਰੰਥ ਸਾਹਿਬ**

**ਓਅੰਕਾਰਿ ਉਤਪਾਤੀ॥**
**ਕੀਆ ਦਿਨਸੁ ਸਭ ਰਾਤੀ॥**
**ਵਣ ਤ੍ਰਿਣ ਤ੍ਰਿਭਵਣ ਪਾਣੀ॥**
**ਚਾਰਿ ਬੇਦ ਚਾਰੇ ਖਾਣੀ॥**
**ਖੰਡ ਦੀਪ ਸਭ ਲੋਆ॥**
**ਏਕ ਕਵਾਵੈ ਤੇ ਸਭਿ ਹੋਆ॥**

**ਜਾਂ**

**ਉਤਪਤਿ ਪਰਲਉ ਸਬਦੇ ਹੋਵੈ॥**
**ਸਬਦੇ ਹੀ ਫਿਰਿ ਓਪਤਿ ਹੋਵੈ॥**

**–ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ**

ਸਿੱਖ ਜਗਤ ਵਿਚ ਆਮ ਧਾਰਨਾ ਇਹ ਪਾਈ ਜਾਂਦੀ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਦੀ ਰਚਨਾ ਬੀਰ ਰਸ ਜਗਾਉਣ ਲਈ ਕੀਤੀ ਹੈ। ਇਸ ਧਾਰਨਾ ਦਾ ਅਸਰ ਇਹ ਹੋਇਆ ਹੈ ਕਿ ਚੰਡੀ ਸੰਬੰਧੀ ਬਾਣੀਆਂ ਦੇ ਅਧਿਆਤਮ ਤੇ ਸਾਧਨਾ ਪੱਖ ਵੱਲ ਧਿਆਨ ਹੀ ਨਹੀਂ ਜਾਂਦਾ। ਜਦੋਂ ਕਿ ਦਸਮ ਗੁਰਾਂ ਵੱਲੋਂ ਰਚੀ ਗਈ, ਸਾਰੀ ਬਾਣੀ ਵਿਚ - ਕਿਸੇ ਇਕ ਚਰਿਤ੍ਰ ਨੂੰ ਲੈ ਕੇ ਵੱਖ ਵੱਖ ਰੂਪਾਂ ਤੇ ਵੱਖ ਵੱਖ ਪ੍ਰਸੰਗਾਂ ਵਿੱਚ ਜੇ ਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਚੰਡੀ ਜਾਂ ਦੁਰਗਾ ਦੇ ਚਰਿਤ੍ਰ ਨੂੰ ਲੈ ਕੇ ਹੀ ਏ। ਇਸ ਚਰਿਤ੍ਰ ਬਾਰੇ ਚੰਡੀ ਦੀ ਵਾਰ ਤੋਂ ਅਲਾਵਾ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਵੀ ਰਚਿਆ ਗਿਆ। ਅਕਾਲ ਉਸਤਤਿ, ਬਚਿਤ੍ਰ ਨਾਟਕ-ਕ੍ਰਿਸ਼ਣਾਵਤਾਰ ਵਿਚ ਵੀ ਏਸੇ ਸ਼ਕਤੀ ਦੀ ਕਥਾ ਲਿਖੀ ਗਈ ਅਤੇ ਅੰਤ ਤੇ ਚਰਿਤ੍ਰੋਪਾਖਿਆਨ ਖੰਡ ਦੇ ਤ੍ਰਿਯਾ ਚਰਿਤ੍ਰਾਂ ਵਿਚ ਅੰਤਿਮ ਚਾਰ ਸੌ ਚੌਥੇ ਚਰਿਤ੍ਰ ਵਿਚ ਫਿਰ ਏਸੇ ਸ਼ਕਤੀ ਸੰਬੰਧੀ ਉਪਾਖਿਆਨ ਲਿਖਿਆ ਗਿਆ ਹੈ।

ਉਂਜ ਇਹ ਗੱਲ ਆਖਣੀ ਸ਼ਾਇਦ ਅਤਿਕਥਨੀ ਨਾ ਲਗੇ ਕਿ ਦਸਮ ਗੁਰੂ ਦੀ ਬਾਣੀ 'ਜਾਪੁ' ਸਾਹਿਬ ਵਿਚ ਪਰਮਾਤਮਾ ਦੇ ਜਿਸ ਵਿਰਾਟ ਰੂਪ ਦਾ ਵਰਨਣ ਕੀਤਾ ਗਿਆ ਹੈ - ਚੰਡੀ ਬਾਰੇ ਵੱਖ ਵੱਖ ਕਥਾਨਕਾਂ ਨੂੰ ਪ੍ਰਕਾਸ਼ਿਤ ਕਰਦਿਆਂ ਹੋਇਆਂ ਸਾਧਨਾ-ਕ੍ਰਮ ਰਾਹੀਂ ਪਰਮਾਤਮਾਂ ਦੇ ਓਸੇ ਸੁਰੂਪ ਵਿਚ ਪ੍ਰਵੇਸ਼ ਨੂੰ ਸੁਗਮ ਬਣਾਉਨ ਦਾ ਹੀ ਜਤਨ ਕੀਤਾ ਗਿਆ ਹੈ। ਖ਼ਾਸ ਕਰਕੇ ਤ੍ਰਿਯਾ ਚਰਿਤ੍ਰਾਂ ਵਿਚੋਂ ਅੰਤਿਮ ਚਰਿਤ੍ਰ ਵਿਚ ਸਾਰੇ ਗ੍ਰੰਥ ਦੀ ਬਾਣੀ ਨੂੰ ਸੰਪੂਰਨ ਆਧਾਰ ਮਿਲ ਗਿਆ ਹੈ।

ਚੰਡੀ ਦੀ ਵਾਰ ਮੂਲ ਰੂਪ ਵਿਚ ਅਧਿਆਤਮਕ ਕਾਵਿ ਹੈ ਅਤੇ ਇਹ ਜੀਵ ਦੀ ਬ੍ਰਹਮ ਨੂੰ ਮਿਲਨ-ਯਾਤ੍ਰਾ ਵਿਚ ਓਸੇ ਤਰ੍ਹਾਂ ਹੀ ਸਾਧਨਾ ਕ੍ਰਮ ਦੀ ਬਾਣੀ ਹੈ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਜਪੁ' ਜੀ ਸਾਹਿਬ ਹੈ। ਏਸੇ ਲਈ ਚੰਡੀ ਦੀ ਵਾਰ ਵੀ ਨਿਤ ਨੇਮ ਨਾਲ ਪਾਠ ਕਰਨ ਦੀ ਬਾਣੀ ਹੈ। ਇਸ ਬਾਣੀ ਦੀ ਪਾਠ-ਮਹਾਨਤਾ ਦਾ ਅੰਦਾਜ਼ਾ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖੀਆਂ ਇਸ ਬਾਣੀ ਦੀਆਂ ਅੰਤਿਮ ਤੁਕਾਂ ਤੋਂ ਸੌਖਿਆਂ ਹੀ ਲਗ ਜਾਂਦਾ ਹੈ-

**ਦੁਰਗਾ ਪਾਠ ਬਣਾਇਆ ਸਭੇ ਪਉੜੀਆਂ**
**ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ॥**

ਇਨ੍ਹਾਂ ਤੁਕਾਂ ਤੋਂ ਜ਼ਾਹਿਰ ਹੈ ਕਿ ਚੰਡੀ ਬਾਰੇ ਬਾਣੀ ਨੂੰ ਆਵਾਗਵਨ ਤੋਂ ਮੁਕਤੀ ਦਾ ਆਧਾਰ ਬਣਾਇਆ

ਗਿਆ ਹੈ ਅਤੇ ਇਹ ਮੁਕਤੀ ਉਦੋਂ ਹੀ ਹਾਸਿਲ ਹੁੰਦੀ ਹੈ, ਜਦੋਂ ਜੀਵ ਦਾ ਬ੍ਰਹਮ ਨਾਲ ਮਿਲਨ ਹੋ ਜਾਏ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ "ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਉਸੇ ਮਹਾਨ ਗ੍ਰੰਥ (ਬਚਿਤ੍ਰ ਨਾਟਕ) ਦਾ ਇਕ ਭਾਗ ਹੈ। ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ ਤੋਂ ਲਈ ਗਈ ਹੈ, ਇਸ ਪੁਰਾਣ ਦੇ ੮੧ਵੇਂ ਅਧਯਾਯ ਤੋਂ ਲੈ ਕੇ ੯੪ਵੇਂ ਅਧਯਾਯ ਤਕ ਦੁਰਗਾ ਦੀ ਕਥਾ ੭੦੦ ਸ਼ਲੋਕਾਂ ਵਿਚ ਲਿਖੀ ਗਈ ਹੈ, ਜਿਸ ਦਾ ਨਾਉਂ 'ਦੁਰਗਾ ਸਪਤਸ਼ਤੀ' ਅਤੇ ਦੁਰਗਾ ਪਾਠ ਹੋ ਗਿਆ ਹੈ।"

ਦੁਰਗਾ ਦੇ ਕਥਾਨਕਾਂ ਵਿਚ ਮੋਟੇ ਤੌਰ ਤੇ ਦੋ ਤਾਕਤਾਂ ਆਹਮੋ ਸਾਹਮਣੇ ਖੜੀਆਂ ਲੜਦੀਆਂ-ਭਿੜਦੀਆਂ ਦਿਸਦੀਆਂ ਨੇ। ਉਹ ਦੋ ਤਾਕਤਾਂ ਨੇ - ਦੇਵ ਤੇ ਦਾਨਵ। ਪਰ ਵਾਸਤਵ ਵਿਚ ਇਨ੍ਹਾਂ ਕਥਾਨਕਾਂ ਦਾ ਨਿਸ਼ਾਨਾ ਦੇਵਤੇ ਹਨ ਜੋ ਅਕਸਰ ਆਪਣਾ ਧਰਮ ਛਡ ਦੇਂਦੇ ਤੇ ਦਾਨਵਾਂ ਦਾ ਧਰਮ ਅਪਣਾ ਲੈਂਦੇ ਨੇ।

ਸੁਭਾਵੋਂ ਦੇਵਤੇ 'ਰਜੋ' ਤੇ 'ਸਤੋ' ਗੁਣਾਂ ਦੀ ਪਰਧਾਨਤਾ ਵਾਲੇ ਹੋਣੇ ਚਾਹੀਦੇ ਨੇ ਅਤੇ ਦਾਨਵ 'ਤਮੋ' ਤੇ 'ਰਜੋ' ਗੁਣਾ ਦੀ ਪਰਧਾਨਤਾ ਵਾਲੇ। ਪਰ ਸਮਰੱਥਾ ਹੱਥ ਵਿਚ ਆਉਂਦਿਆਂ ਹੀ ਦੇਵਤਿਆਂ ਦਾ ਧਰਮ ਬਦਲ ਜਾਂਦਾ ਹੈ। ਉਹ ਉਨ੍ਹਾਂ ਹੀਣ ਬਿਰਤੀਆਂ ਦੇ ਸ਼ਿਕਾਰ ਹੋ ਜਾਂਦੇ ਨੇ - ਜਿਹੜੀਆਂ ਬਿਰਤੀਆਂ ਦਾਨਵਾਂ ਦੇ ਸੁਭਾਵ ਦਾ ਹਿੱਸਾ ਨੇ। ਪਰਮਾਤਮਾ ਆਪਣੀ ਕੁਦਰਤ ਦਾ ਸੰਤੁਲਨ ਜਾਂ ਸਾਵਾਂਪਨ ਕਾਇਮ ਰੱਖਣ ਖ਼ਾਤਰ ਦੇਵਤਿਆਂ ਦਾ ਅਭਿਮਾਨ ਦੂਰ ਕਰਨ ਲਈ ਮਹਿਖਾਸੁਰ ਤੇ ਸੁੰਭ ਦੈਂਤ ਪੈਦਾ ਕਰਦਾ ਹੈ।-

**ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ, ਸੁੰਭ ਉਪਾਇਆ।**
**ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ।**
**ਵੱਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ।**
**ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰਿ ਕੈਲਾਸੁ ਤਕਾਇਆ।**
**ਡਰਿ ਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ।**
**ਪਾਸ ਦੁਰਗਾ ਦੇ ਇੰਦ੍ਰ ਆਇਆ।**

ਦੇਵਤੇ ਅਕਸਰ ਅਭਿਮਾਨ ਨਾਲ ਭਰ ਕੇ ਦੁਰਬਿਰਤੀਆਂ ਦੇ ਸ਼ਿਕਾਰ ਹੁੰਦੇ ਤੇ ਲੜਦਿਆਂ-ਭਿੜਦਿਆਂ ਦੈਤ ਉਨ੍ਹਾਂ ਨੂੰ ਜਿੱਤ ਕੇ ਇੰਦ੍ਰਪੁਰੀ ਜਾਂ ਅਮਰਾਪੁਰੀ ਵਿਚੋਂ ਭਜਾ ਕੇ ਪਾਤਾਲ ਲੋਕ ਵਿਚ ਜਾਣ ਲਈ ਮਜਬੂਰ ਕਰ ਦੇਂਦੇ।

ਚੌਦਾਂ ਭੁਵਨਾ ਅਥਵਾ ਚੌਦਾਂ ਲੋਕਾਂ ਵਿਚੋਂ ਧਰਤੀ ਤੋਂ ਉਪਰ ਨੂੰ ਸਵਰਗ ਨਾਲ ਸੰਬੰਧਤ ਸੱਤ ਭੁਵਨ ਨੇ ਤੇ ਧਰਤੀ ਤੋਂ ਹੇਠਾਂ ਨਰਕ ਨਾਲ ਸੰਬੰਧਤ ਸੱਤ ਭੁਵਨ। ਪਾਤਾਲ ਲੋਕ ਦੇ ਦੁਖ ਭੋਗਦਿਆਂ ਤੇ ਛੁਟਕਾਰੇ ਦਾ ਰਾਹ ਲੱਭਦਿਆਂ ਲੁਕਦੇ ਛੁਪਦੇ ਦੇਵਤੇ ਉਨ੍ਹਾਂ ਤਿੰਨਾਂ ਕਾਰਨ ਦੇਵਤਿਆਂ-ਬ੍ਰਹਮਾ, ਵਿਸਨੂੰ ਤੇ ਮਹੇਸ ਕੋਲ ਜਾਂਦੇ ਨੇ - ਜਿਹੜੇ 'ਸਤੋ', 'ਰਜੋ' ਤੇ 'ਤਮੋ' ਗੁਣ ਦੇ ਪ੍ਰਤੀਕ ਨੇ। ਪਰ ਇਨ੍ਹਾਂ ਕਾਰਨ ਦੇਵਤਿਆਂ ਦੀ ਆਪਣੀ ਸੀਮਾ ਹੈ। ਉਹ ਇੱਕਲੇ ਇੱਕਲੇ ਨੇ ਤਾਂ 'ਸ੍ਰਿਸ਼ਟੀ', 'ਸਥਿਤੀ' ਤੇ 'ਸਮੇਟਨ' ਵਾਲਾ ਆਪਣਾ ਆਪਣਾ ਕੰਮ ਕਰੀ ਜਾਂਦੇ ਨੇ। ਉਹ ਇੱਕਲੇ ਇੱਕਲੇ ਦਾਨਵਾਂ ਦੇ ਸਾਹਮਣੇ ਕਮਜ਼ੋਰ ਨੇ-ਇਸ ਲਈ ਲੜ ਕੇ ਵੀ ਦੇਵਤਿਆਂ ਦੀ ਮਦਦ ਨਹੀਂ ਕਰ ਸਕਦੇ। ਇਸ ਹਾਲਤ ਵਿਚ ਹੁੰਦਾ ਇਹ ਹੈ ਕਿ ਇਕ 'ਕਾਰਨ ਦੇਵਤਾ' ਦੂਜੇ 'ਕਾਰਨ ਦੇਵਤਾ' ਕੋਲ ਇੰਦ੍ਰ ਆਦਿ ਦੇਵਤਿਆਂ ਨੂੰ ਲੈ ਕੇ ਜਾਂਦਾ ਹੈ ਤੇ ਫਿਰ ਇਹ ਦੋਵੇਂ 'ਕਾਰਨ ਦੇਵਤਾ' ਤੀਜੇ 'ਕਾਰਨ ਦੇਵਤਾ' ਕੋਲ। ਤਿੰਨਾਂ ਕਾਰਨ ਦੇਵਤਿਆਂ ਜਾਂ ਤਿੰਨਾਂ ਤੱਤਾਂ ਦਾ ਇੱਕਠਿਆਂ ਹੋਣਾ ਹੀ ਸੰਘਾਰ ਦੀ, ਅਰਥਾਤ 'ਚੌਥੇ' ਦੀ ਸੂਚਨਾ ਹੈ। ਇਹ ਚੌਥਾ ਹੈ ਪਰਮਾਤਮਾ ਦੀ ਸ਼ਕਤੀ - ਜਿਸ ਨੂੰ ਆਗਮ ਸਾਸਤ੍ਰ ਵਿਚ ਬਿੰਦੂ ਅਤੇ 'ਦੁਰਗਾ ਸਪਤ-ਸਤੀ' ਵਿਚ 'ਅਰਧ ਮਾਤ੍ਰਾ' ਰੂਪ ਆਖਿਆ ਗਿਆ ਹੈ।

ਇਨ੍ਹਾਂ ਸਾਰੇ ਕਥਾਨਕਾਂ ਵਿਚ ਦੇਵ ਤੇ ਦਾਨਵ - ਸਭ ਪ੍ਰਤੀਕ ਰੂਪ ਨੇ। ਅਸਲ ਕਥਾ ਮੱਨੁਖ ਦੀਆਂ ਉਨ੍ਹਾਂ ਦੇਵ-ਦਾਨਵੀ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਹੈ - ਜੋ ਮੱਨੁਖ ਦੇ ਅੰਦਰ ਹਮੇਸਾ ਰਹਿੰਦੀਆਂ ਨੇ। ਉਨ੍ਹਾਂ ਵਿਚੋਂ ਕਦੇ ਦੇਵ ਬਿਰਤੀਆਂ ਭਾਰੂ ਹੋ ਜਾਂਦੀਆਂ ਨੇ ਤੇ ਕਦੇ ਦਾਨਵੀ ਬਿਰਤੀਆਂ ਦੀ ਚੜ੍ਹ ਮੱਚ ਜਾਂਦੀ ਹੈ। ਮਨੁੱਖ ਦੇ ਅੰਦਰ ਇਨ੍ਹਾਂ ਬਿਰਤੀਆਂ ਰਾਹੀਂ ਲਗਾਤਾਰ ਇਕ ਤੋਂ ਬਾਅਦ ਇਕ ਸੰਘਰਸ ਚਲਦਾ ਰਹਿੰਦਾ ਹੈ। ਮਨੁੱਖੀ ਸਰੀਰ ਦੇ ਮੁਖ ਰੂਪ ਵਿਚ ਦੋ ਹਿੱਸੇ ਨੇ। ਨਾਭੀ ਜਾਂ ਧੁੰਨੀ ਤੋਂ ਉਪਰਲਾ ਇਕ ਹਿੱਸਾ, ਅਤੇ ਨਾਭੀ ਜਾ ਧੁੰਨੀ ਤੋਂ ਹੇਠਲਾ ਇਕ ਹਿੱਸਾ। ਉਪਰਲੇ ਹਿੱਸੇ ਦੀਆਂ ਬਿਰਤੀਆਂ ਦੇਵ ਬਿਰਤੀਆਂ ਨੇ ਤੇ ਹੇਠਲੇ ਹਿੱਸੇ ਦੀਆਂ ਪਸ਼ੂ (ਪਾਸ਼-ਬੰਧਨ-ਵਾਲੀਆਂ) ਬਿਰਤੀਆਂ। ਆਮ ਤੌਰ ਤੇ ਮਨੁੱਖ ਵਾਸਨਾਵਾ ਤੇ ਕਾਮਨਾਵਾਂ ਦੇ ਅਧੀਨ ਹੇਠਲੇ ਹਿੱਸੇ ਦੀਆਂ ਬਿਰਤੀਆਂ ਵਿਚ ਜਿਉਂਦਾ ਤੇ ਇਨ੍ਹਾਂ ਦੇ ਅਸਰ ਹੇਠ ਦੁਖ ਭੋਗਦਾ ਹੈ।

ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ ਇਸ ਦੇਹ ਵਿਚ ਛੇ ਚਕ੍ਰ ਨੇ। ਤੰਤਰ-ਯੋਗ ਸ਼ਾਸਤ੍ਰ ਵਿਚ ਵੀ ਚਕ੍ਰਾਂ ਬਾਰੇ ਇਹੋ ਮਾਨਤਾ ਹੈ।

**''ਖਟੁ ਮਟੁ ਦੇਹੀ, ਮਨੁ ਬੈਰਾਗੀ॥**
**ਸੁਰਤਿ ਸਬਦੁ ਧੁਨਿ ਅੰਤਰ ਜਾਗੀ॥**
**ਵਾਜੈ ਅਨਹਦੁ ਮੇਰਾ ਮਨੁ ਲੀਣਾ॥**
**ਗੁਰ ਬਚਨੀ ਸਚਿ ਨਾਮਿ ਪਤੀਣਾ. . .॥''**

ਇਹ ਛੇ ਚਕ੍ਰ ਹਨ -

**੧. ਚਾਰ ਕਮਲ ਪੱਤੀਆਂ ਤੇ ਚਾਰ ਅੱਖਰਾਂ ਵਾਲਾ 'ਮੂਲਾਧਾਰ ਚਕ੍ਰ'।**
**੨. ਛੇ ਕਮਲ ਪੱਤੀਆਂ ਤੇ ਛਿਆਂ ਅੱਖਰਾਂ ਵਾਲਾ 'ਸ੍ਵਾਧਿਸ਼ਠਾਨ ਚਕ੍ਰ'।**
**੩. ਦਸ ਕਮਲ ਪੱਤੀਆਂ ਤੇ ਦਸਾਂ ਅੱਖਰਾਂ ਵਾਲਾ 'ਮਣੀਪੁਰ ਚਕ੍ਰ'।**
**੪. ਬਾਰਾਂ ਕਮਲ ਪੱਤੀਆਂ ਤੇ ਬਾਰਾਂ ਅੱਖਰਾਂ ਵਾਲਾ 'ਅਨਾਹਤ ਚਕ੍ਰ'।**
**੫. ਸੋਲਾਂ ਕਮਲ ਪੱਤੀਆਂ ਤੇ ਸੋਲਾਂ ਅੱਖਰਾਂ ਵਾਲਾ 'ਵਿਸ਼ੁੱਧ ਚਕ੍ਰ'।**
**੬. ਦੋ ਕਮਲ ਪੱਤੀਆਂ ਤੇ ਦੋ ਅੱਖਰਾਂ ਵਾਲਾ 'ਆਗਿਆ ਚਕ੍ਰ'।**

'ਮੂਲਾਧਾਰ ਚਕ੍ਰ' ਹੇਠਾਂ ਗੁਦਾ ਦੇ ਕੋਲ ਸਿਊਣ ਵਾਲੀ ਥਾਂ ਤੇ ਹੈ ਅਤੇ 'ਆਗਿਆ ਚਕ੍ਰ' ਭਰਵੱਟਿਆਂ ਤੋਂ ਥੋਹੜਾ ਉਪਰ ਮਸਤਕ ਵਿਚ। ਦੋਹਾਂ ਸਿਰਿਆਂ ਤੇ ਦੋ ਸਹਸ੍ਰਾਰ (ਹਜ਼ਾਰਾਂ ਕਮਲ ਪੱਤੀਆਂ ਵਾਲੇ) ਕਮਲ ਨੇ। ਉਪਰਲਾ ਸਹਸ੍ਰਾਰ ਅਧੋ ਮੁਖ ਹੈ ਅਤੇ ਹੇਠਲਾ ਸਹਸ੍ਰਾਰ ਕਮਲ ਉਰਧ ਮੁਖ। ਇਨ੍ਹਾਂ ਦੋਹਾਂ ਸਥਾਨਾਂ ਤੇ ਮਹਾਂ ਕਾਰਨ ਸਮੁੰਦਰ ਹਨ - ਜਿੱਥੇ 'ਪਰਾ ਵਾਕ' ਬਾਣੀ ਆਰ ਪਾਰ ਵਿਸਤ੍ਰਿਤ ਤੇ ਸਥਿਤ ਹੈ।

ਸਾਧਕ ਜੀਵ ਆਪਣੇ ਜਤਨ ਤੇ ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਛੇਆਂ ਚਕ੍ਰਾਂ ਨੂੰ ਤੋੜਦਾ, ਉਲਟੇ ਕਮਲਾਂ ਨੂੰ ਸਿੱਧਿਆਂ ਕਰ ਕੇ ਖਿੜਾਉਂਦਾ ਹੋਇਆ ਸੁਖਮਨਾ ਨਾੜੀ ਰਾਹੀਂ ਉਪਰ ਆਗਿਆ ਚਕ੍ਰ ਵੱਲ ਵਧਦਾ ਹੈ। ਉਸ ਦੀ ਉਪਰ ਵੱਲ ਨੂੰ ਇਸ ਯਾਤ੍ਰਾ ਦਾ ਸੰਬਲ ਜਾਂ ਸਹਾਰਾ ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ 'ਸੋਹੰ ਹੰਸਾ' ਮੰਤ੍ਰ ਹੈ।

**''ਸੋਹੰ ਹੰਸਾ ਜਪੁ ਜਾਪਹੁ॥**
**ਤ੍ਰਿਭਵਣ ਤਿਸੈ ਸਮਾਹਿ॥''**

ਜੀਵ ਜਿਉਂ-ਜਿਉਂ ਉਪਰ ਨੂੰ ਜਾਂਦਾ ਹੈ ਤਿਉਂ ਤਿਉਂ ਨਾਦ ਵੀ ਆਪਣੇ ਨਦਨ-ਗੁੰਜਾਰ ਨਾਲ ਹੰਸਾ ਤੋਂ ਸੋਹੰ, ਸੋਹੰ ਤੋਂ ਅ-ਉ-ਮ ਦੇ ਰੂਪ ਵਿਚ ਬਦਲਨ ਦੇ ਕ੍ਰਮ ਵਿਚ ਲਗ ਜਾਂਦਾ ਹੈ।

ਛੇਵੇਂ-ਆਗਿਆ ਚਕ੍ਰ ਤਕ ਜੀਵ ਦੀ ਯਾਤ੍ਰਾ ਸੰਘਰਸ਼ ਪੂਰਨ ਯਾਤ੍ਰਾ ਹੈ। ਨਾਮ ਜਪ ਅਤੇ ਪ੍ਰਾਣ ਅਥਵਾ ਨਾਦ ਸਾਧਨਾ ਦੀਆਂ ਜੁਗਤਾਂ ਦੇ ਸਾਥ ਸਤਿਗੁਰੂ ਦੀ ਸਹਾਇਤਾ ਉਪਲਬਧ ਰਹਿਣ ਨਾਲ ਹੀ ਜੀਵ ਦੀ ਗਤੀ 'ਆਗਿਆ ਚਕ੍ਰ' ਤਕ ਹੁੰਦੀ ਹੈ। ਏਥੋਂ ਤਕ ਦੀ ਇਹ ਯਾਤ੍ਰਾ ਬਿਰਤੀਆਂ ਦੀ ਓਹੋ ਸੰਘਰਸ਼ ਯਾਤ੍ਰਾ ਹੈ - ਜਿਸ ਵਿਚ ਦੇਵਤਿਆਂ ਤੇ ਦਾਨਵਾਂ ਦਾ ਜੁੱਧ ਹੁੰਦਾ ਹੈ ਤੇ ਫਿਰ ਤਿੰਨਾਂ ਕਾਰਨ ਦੇਵਤਿਆਂ ਦਾ ਸਹਿਯੋਗ ਹਾਸਿਲ ਰਹਿੰਦਾ ਹੈ। ਏਥੋਂ ਤਕ ਦਾ ਜਗਤ ਮਾਇਆ ਜਗਤ ਹੈ ਤੇ ਕਾਲ ਅਨੰਤ ਮਾਤ੍ਰਾਵਾਂ ਵਿਚ ਬਿਖਰਿਆ ਰਹਿੰਦਾ ਹੈ। ਆਗਿਆ ਚਕ੍ਰ ਤਕ ਪਹੁੰਚਦਿਆਂ ਪਹੁੰਚਦਿਆਂ ਕਾਲ ਤੇ ਮਨ ਦੀਆਂ ਅਨੰਤ ਮਾਤ੍ਰਾਵਾਂ ਸੁੰਗੜ ਕੇ ਇਕੋ ਮਾਤ੍ਰਾ ਵਿਚ ਸਿਮਟ ਜਾਂਦੀਆਂ ਨੇ। 'ਇਕ ਮਾਤ੍ਰਾ' ਦਾ ਅਰਥ ਹੈ - ਇਕ ਅੱਖਰ ਬੋਲਦਿਆਂ ਜਾਂ ਉਸ ਦਾ ਉਚੱਾਰਨ ਕਰਦਿਆਂ ਜਿੰਨਾ ਚਿਰ ਲਗਦਾ ਹੈ - ਉਸ ਨੂੰ ਕਾਲ ਦੀ 'ਇਕ ਮਾਤ੍ਰਾ' ਮੰਨਿਆਂ ਜਾਂਦਾ ਹੈ। ਇਹ ਇਕ ਮਾਤ੍ਰਾ ਬਿੰਦੂ ਰੂਪ ਵਿਚ ਪ੍ਰਗਟ ਹੁੰਦੀ ਹੈ - ਤੇ ਇਸ ਬਿੰਦੂ ਨੂੰ ਇਕਾਗ੍ਰਤਾ ਦੀ ਭੂਮੀ ਆਖਿਆ ਜਾਂਦਾ ਹੈ। - ਅ-ਉ-ਮ, ਸ਼ਬਦ, ਪ੍ਰਣਵ, ਅਥਵਾ ਓਅੰਕਾਰ ਦੀਆਂ ਬਾਰਾਂ ਕਲਾਵਾਂ ਵਿਚੋਂ ਤਿੰਨ ਕਲਾ ਬਿੰਦੂ ਰੂਪ ਵਿਚ ਬਦਲ ਜਾਂਦੀਆਂ ਨੇ।

ਇਸ ਤੋਂ ਅਗਾਂਹ ਦਾ ਜਗਤ ਸ਼ੁੱਧ ਮਾਯਾ ਜਾਂ ਮਹਾਂ ਮਾਯਾ ਦਾ ਜਗਤ ਹੈ। ਕਾਲ ਤੇ ਮਨ ਦੀ 'ਇਕ ਮਾਤ੍ਰਾ' ਨਾਲ ਅਗਾਂਹ ਗਤੀ ਨਹੀਂ ਹੋ ਸਕਦੀ, ਕਿਉਂਕਿ ਅੱਗੇ ਸੂਖਮ ਜਗਤ ਹੈ। ਮਾਰਗ ਭਾਵੇਂ ਸਰਲ ਹੈ ਪਰ ਭੀੜਾ ਹੈ।

ਏਥੇ - ਏਸੇ ਇਕਾਗ੍ਰ ਭੂਮੀ ਉਪਰ ਹੀ ਸਾਧਕ ਜੀਵ ਅਥਵਾ ਇੰਦ੍ਰ ਆਦਿ ਦੇਵਤਿਆਂ ਨੂੰ ਉਸ ਸ਼ਕਤੀ ਦੇ ਦਰਸ਼ਨ ਹੁੰਦੇ ਨੇ ਜਿਸ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਅਤੇ ਦੁਰਗਾ ਦੀ ਵਾਰ ਵਾਲੀ 'ਸ਼ਕਤੀ' ਦੇ ਰੂਪ ਵਿੱਚ ਵਰਣਨ ਕੀਤਾ ਹੈ।

ਏਥੇ ਇਹ ਸ਼ਕਤੀ 'ਅਰਧ ਮਾਤ੍ਰਾ' ਰੂਪ ਵਿਚ ਮੌਜੂਦ ਹੈ। ਮਾਰਕੰਡੇਯ ਪੁਰਾਣ ਵਿਚੋਂ ਲਈ ਗਈ ਕਥਾ ਜਿਸ ਦਾ ਨਾਮ 'ਦੁਰਗਾ ਸਪਤ ਸ਼ਤੀ' ਹੈ- ਵਿਚ ਇਸ ਸ਼ਕਤੀ ਬਾਰੇ ਲਿਖਿਆ ਹੈ-

**''ਅਰਧ ਮਾਤ੍ਰਾ ਸਿਥਿਤਾ ਨਿਤਯਾ ਯਾਨੁਚਾਰਯਾ ਵਿਸ਼ੇਸ਼ਤਹ।''**

ਇਹ ਨਿਰਗੁਣਾ, ਅਰਥਾਤ ਤਿੰਨਾਂ ਗੁਣਾ ਤੋਂ ਅਤੀਤ ਚੌਥੇ ਪਦ ਵਾਲੀ ਤੁਰੀਯਾ ਹੈ, ਜਿਸ ਦਾ ਉਚਾਰਨ ਨਹੀਂ ਹੋ ਸਕਦਾ।

ਏਥੋਂ ਤਕ ਕਾਲ ਦੀਆਂ ਅਨੰਤ ਮਾਤ੍ਰਾ ਸਿਮਟ ਕੇ 'ਇਕ ਮਾਤ੍ਰਾ' ਵਿਚ ਸਮਾ ਜਾਂਦੀਆਂ ਹਨ ਤੇ ਇਹ ਇਕ ਮਾਤ੍ਰਾ ਏਥੇ ਹੀ ਰਹਿ ਜਾਂਦੀ ਹੈ। ਅੱਗੋਂ ਬਿੰਦੂ ਦੀ ਅਰਧ ਮਾਤ੍ਰਾ ਦੇ ਸਹਾਰੇ ਯਾਤ੍ਰਾ ਸ਼ੁਰੂ ਹੁੰਦੀ ਹੈ ਤੇ ਓਅੰਕਾਰ ਦੀਆਂ ਬਾਕੀ ਦੀਆਂ ਨੌ ਕਲਾ ਵਿਚੋਂ ਹਰੇਕ ਕਲਾ ਨੂੰ ਪਾਰ ਕਰਨ ਲਗਿਆਂ 'ਅੱਧੀ ਮਾਤ੍ਰਾ' ਦੇ ਕ੍ਰਮ ਨਾਲ ਹਰ ਵਾਰੀ ਇਹ 'ਅਰਧ ਮਾਤ੍ਰਾ' ਟੁਟ ਕੇ ਅੱਧੀ, ਫਿਰ ਉਸ ਤੋਂ ਅੱਧੀ ਅਤੇ ਫਿਰ ਉਸ ਤੋਂ ਅੱਧੀ ਹੁੰਦੀ ਹੁੰਦੀ ਖੀਣ ਹੋ ਕੇ ਉਨਮਨੀ ਅਵਸਥਾ ਤਕ ੧/੨੫੬ ਤੇ ਕਿਸੇ ਕਿਸੇ ਪਹੁਤੇ ਦੇ ਕਥਨ ਅਨੁਸਾਰ ੧/ ੫੧੨ ਤਕ ਰਹਿ ਜਾਂਦੀ ਹੈ। ਏਨੀ ਸੂਖਮ ਮਾਤ੍ਰਾ ਦਾ ਉੱਚਾਰਨ ਕਾਲ ਨਹੀਂ ਹੈ। ਮਾਤ੍ਰਾ ਦੀ ਹੋਰ ਸੂਖਮਤਾ ਤਾਂ ਹੈ ਤੇ ਉਸ ਦੀ ਕੋਈ ਹੱਦ ਵੀ ਨਹੀਂ ਪਰ ਪਹੁਤਿਆਂ ਦੀ ਪਹੁੰਚ ਏਥੋਂ ਤਕ ਹੀ ਸਹੀ ਹੋਈ ਹੈ।

ਬਿੰਦੂ ਤੋਂ ਉਨਮਨੀ ਅਥਵਾ ਮਹਾਂ ਬਿੰਦੂ ਤਕ ਓਅੰਕਾਰ ਦੀਆਂ ਕਲਾ ਇਹ ਹਨ - ਬਿੰਦੂ, ਅਰਧ ਚੰਦ੍ਰ, ਨਿਰੋਧਿਨੀ, ਨਾਦ, ਨਾਦਾਂਤ, ਸ਼ਕਤੀ, ਵਿਆਪਿਨੀ, ਸਮਨਾ ਤੇ ਉਨਮਨਾ।

ਸਮਨਾ ਤਕ ਮਨ ਦੀ ਪਛਾਣ ਰਹਿੰਦੀ ਹੈ ਤੇ ਕਾਲ ਦੀ ਗਤੀ ਵੀ। ਪਰ ਉਨਮਨਾ ਵਿਚ ਮਨ ਦੀ ਪਛਾਣ ਨਹੀਂ ਰਹਿੰਦੀ। ਪਿਛਲੇ ਬਿੰਦੂ ਦੀ 'ਅਰਧ ਮਾਤ੍ਰਾ' ਤੁਰੀਯਾ ਪਦ ਦੀ ਵਾਚਕ ਹੈ ਤੇ ਉਨਮਨਾ-ਤੁਰੀਯਾਤੀਤ ਦੀ। ਅਰਧ ਮਾਤ੍ਰਾ ਚੌਥੇ ਸੁੰਨ ਦੀ ਲਖਾਇਕ ਹੈ- ਤੁਰੀਯਾਤੀਤ ਉਨਮਨਾ ਪੰਜਵੇਂ ਸੁੰਨ ਦੀ। ਚੌਥੇ ਸੁੰਨ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਐਂਜ ਬਿਆਨਿਆ ਹੈ-

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ॥**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥**

ਇਹੋ ਚੌਥਾ ਸੁੰਨ ਹੀ 'ਜਪੁ' ਜੀ ਸਾਹਿਬ ਦਾ ਚੌਥਾ ਖੰਡ ਹੈ। ਉਨਮਨਾ 'ਕਾਲੀ' ਰੂਪ ਹੈ - ਕਿਉਂਕਿ ਏਥੋਂ ਤਕ ਹੀ ਕਾਲ ਸੀ। ਉਨਮਨੀ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਏਹੋ ਉਨਮਨ ਸਿਥਿਤੀ ਹੀ ਨੌਵਾਂ ਨਾਦ ਹੈ। ਕਿਉਂਕਿ ਨਾਦ ਦਾ ਪਸਾਰ ਏਥੋਂ ਤਕ ਹੀ ਹੈ। ਸ਼ਬਦ-ਬ੍ਰਹਮ ਵੀ ਏਥੋਂ ਤਕ ਹੀ ਹੈ - ਸ਼ਬਦਾਤੀਤ ਬ੍ਰਹਮ ਅਜੇ ਹੋਰ ਅਗੇਰੇ ਹੈ। 'ਜਪੁ' ਜੀ ਸਾਹਿਬ ਦਾ ਪੰਜਵਾਂ ਖੰਡ ਤੇ 'ਤੁਰੀਯਾਤੀਤ' ਭੂਮੀ ਇੱਕੋ ਹੀ ਹਨ।

'ਚੰਡੀ ਦੀ ਵਾਰ' ਦਾ ਪਾਠ ਨਿਤਨੇਮ ਨਾਲ ਕਰਨ ਦਾ ਹੁਕਮ ਹੈ। ਪਰ ਜੇ ਇਹ ਪਾਠ ਇਸ ਦੇ ਅਰਥ ਸਮਝ ਕੇ ਕੀਤਾ ਜਾਵੇ ਤਾਂ ਵਧੇਰੇ ਫਲਦਾਈ ਹੈ। ਪੰਜਾਬੀ ਵਿਚ ਹੁੰਦੀ ਹੋਈ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਇਸ ਬਾਣੀ ਦੇ ਬਹੁਤ ਸਾਰੇ ਸ਼ਬਦਾਂ ਦੀ ਸਮਝ ਨਹੀਂ ਆਉਂਦੀ। ਏਸੇ ਗੱਲ ਨੂੰ ਧਿਆਨ ਵਿਚ ਰੱਖ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੇ ਸਮੇਂ ਦੇ ਅਤੇ ਗੁਰਮਤ ਸਾਹਿਤ ਦੇ ਪਰਮ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਜੀ ਕੋਲੋਂ ਇਸ ਬਾਣੀ ਦਾ ਅਰਥ-ਟੀਕਾ ਕਰਵਾਇਆ ਸੀ। ਪਰ ਚੋਖੇ ਸਮੇਂ ਤੋਂ ਇਸ ਅਰਥ ਟੀਕੇ ਦੀ ਪਹਿਲੀ ਛਾਪ ਖ਼ਤਮ ਸੀ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਿਰਪਾ ਨਾਲ ਇਸ ਦੀ ਦੂਸਰੀ ਛਾਪ ਦਾ ਉਪਰਾਲਾ ਹੋਇਆ ਹੈ। ਆਸ ਹੈ ਕਿ ਹਰ ਪ੍ਰਭੂ ਭਗਤ ਇਸ ਬਾਣੀ ਨੂੰ ਆਪਣੇ ਨਿਤ ਨੇਮ ਦੀ ਬਾਣੀ ਦਾ ਹਿੱਸਾ ਬਣਾਏਗਾ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਜਿਥੇ ਗੁਰਮਤ ਦੇ ਪਰਮ ਖੋਜੀ ਤੇ ਗੁਰਮਤ ਸ਼ਬਦ ਰਤਨਾਕਰ ਜਿਹੇ 'ਮਹਾਨ ਕੋਸ਼' ਗ੍ਰੰਥ ਤੇ ਹੋਰ ਕਈ ਵਾਰਤਕ ਗ੍ਰੰਥਾਂ ਦੇ ਕਰਤਾ ਸਨ, ਓਥੇ ਆਪ ਕਾਵਿ ਪ੍ਰਤਿਭਾ ਦੇ ਵੀ ਧਨੀ ਸਨ। ਆਪ ਦੀਆਂ ਕਵਿਤਾਵਾਂ ਵਿਚੋਂ ਇਕ ਕਵਿਤਾ ਜੋ ਕਿ ਸਤਿਗੁਰੂ ਰਾਮ ਸਿੰਘ ਜੀ ਬਾਰੇ ਹੈ, - ਇਸ ਚੰਡੀ ਦੀ ਵਾਰ ਦੇ ਅੰਤ ਤੇ ਦੇ ਰਹੇ ਹਾਂ।

ਅਮਰ ਭਾਰਤੀ
ਜੁਲਾਈ ੧੯੯੨
ਨਵੀਂ ਦਿੱਲੀ

# ਧੰਨਵਾਦ

ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦਭੁਤ ਕਾਵਯ ਰਚਨਾ, ਜਿਥੇ ਮੁਕਤਿ ਭੁਗਤਿ ਦੀ ਦਾਤੀ ਹੈ ਓਥੇ ਸਾਹਿਤਯ ਸੰਸਾਰ ਵਿਚ ਵੀ ਇਕ ਵਿਸ਼ੇਸ਼ ਦਰਜਾ ਰਖਦੀ ਏ। ਸਚ ਤਾਂ ਇਹ ਹੈ ਕਿ ਆਪ ਜੀ ਨੇ ਜਿਸ ਵਿਸ਼ੇ ਤੇ ਵੀ ਕਲਮ ਫੜੀ ਹੈ ਕਮਾਲ ਕਰ ਘਤੀ ਏ। ਸ੍ਰਿੰਗਾਰ, ਵਯੋਗ ਸ੍ਰਿੰਗਾਰ, ਬੀਰਰਸ, ਗੋਪੀ ਊਧਵ ਸੰਬਾਦ, ਮੁਰਲੀ ਮਾਧੁਰੀ, ਆਪ ਜੀ ਦੀ ਰਚਨਾ ਦਾ ਇਕ ਬੜਾ ਆਹਲਾ ਭਾਗ ਹਨ। ਸਿਖ ਪੰਥ ਨੂੰ ਮਾਣ ਹੈ ਕਿ ਏਡਾ ਸਾਹਿਤਯ ਦਾ ਸਰਬ ਕਲਾ ਸੰਪੂਰਨ ਗ੍ਰੰਥ ਹੋਰ ਕਿਸੇ ਭਾਸ਼ਾ ਵਿਚ ਵੀ ਨਹੀਂ।

ਦਸਮ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਦਾ ਸਿਖ ਪੰਥ ਵਿਚ ਬੜਾ ਮਾਣ ਰਿਹਾ ਹੈ, ਅਤੇ ਅਜ ਤੀਕ ਪੁਰਾਤਨ ਖਯਾਲਾਂ ਦੇ ਸਿਖਾਂ ਵਿੱਚ ਉਸੇ ਤਰ੍ਹਾਂ ਹੈ। ਕੁਝ ਦਿਨਾਂ ਤੋਂ, ਕਈ ਨਿਘੋਚੀ (ਸਮਾਲੋਚਕ) ਇਸ ਬਾਣੀ ਉੱਤੇ ਕਈ ਤਰ੍ਹਾਂ ਦੇ ਸ਼ੰਕੇ ਕਰਦੇ ਸਨ। ਇਕ ਵਾਰ ਤੇ ਏਥੋਂ ਤੀਕ ਇਹ ਲਹਿਰ ਚਲੀ ਸੀ ਕਿ ਸਵਾਇ ਇਕ ਦੋ ਬਾਣੀਆਂ ਦੇ ਬਾਕੀ ਇਸਦਾ ਪਾਠ ਕਰਨਾ ਵੀ ਚੰਗਾ ਨਹੀਂ ਸੀ ਸਮਝਿਆ ਜਾਂਦਾ, ਦੂਜੇ ਸ਼ਬਦਾਂ ਵਿਚ ਕਰਨਾ ਵੀ ਨਹੀਂ ਸੀ ਆਉਂਦਾ। ਆਮ ਤੌਰ ਤੇ ਜੋ ਖੁਲ੍ਹਮ-ਖੁਲ੍ਹਾ ਸ਼ੰਕਾ ਕੀਤਾ ਜਾਂਦਾ ਸੀ ਓਹ ਇਹ ਸੀ ਕਿ ਬਾਣੀ ਕਵੀਆਂ ਦੀ ਰਚਨਾ ਹੈ ਸ੍ਰੀ ਦਸਮੇਸ਼ ਜੀ ਦੀ ਸ੍ਵੈਰਚਨਾ ਨਹੀਂ। ਭਾਵੇਂ ਏਹ ਕਿੰਤੂ ਕੋਈ ਖਾਸ ਮਾਹਨੇ ਨਹੀਂ ਸੀ ਰਖਦਾ ਕਿਉਂਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਵਿਚ ਵੀ ਕਵੀਆਂ ਦੀ ਬਾਣੀ ਦਾ ਕੋਈ ਘਾਟਾ ਨਹੀਂ। ਕਬੀਰ, ਰਵਿਦਾਸ, ਆਦਿ ਪ੍ਰਗਟ ਹੀ ਹਨ, ਜਦ ਓਹਨਾਂ ਤੇ ਕੋਈ ਸ਼ੰਕਾ ਨਹੀਂ ਉਠਦਾ, ਤਾਂ ਏਹਨਾਂ ਤੇ ਕਿਉਂ ਹੋਵੇ। ਜੇ ਪੰਚਮ ਗੁਰੂ ਕਵੀਆਂ ਦੀ ਬਾਣੀ ਪ੍ਰਮਾਣ ਕਰਕੇ ਉਸਨੂੰ ਗੁਰਬਾਣੀ ਦਾ ਦਰਜਾ ਦੇਕੇ ਪ੍ਰਮਾਣ ਸਕਦੇ ਸਨ, ਤਾਂ ਸ੍ਰੀ ਦਸਮੇਸ਼ ਜੀ ਦੀ ਪ੍ਰਮਾਣੀ ਬਾਣੀ ਤੇ ਇਹ ਅਖਸ਼ੇਪ ਕਿਉਂ? ਫਿਰ ਬਹੁਤ ਸਾਰੇ ਸਿਖਾਂ ਦੇ ਨਿਸਚੇ ਅਨੁਸਾਰ ਦਸਮ ਗੁਰੂ ਗ੍ਰੰਥ ਦੀ ਸਾਰੀ ਦੀ ਸਾਰੀ ਰਚਨਾ ਹੀ ਸ੍ਰੀ ਕਲਗੀਧਰ ਸ੍ਵਾਮੀ ਦੀ ਆਪਣੀ ਹੀ ਹੈ।

ਨਾਮਧਾਰੀ ਪੰਥ ਵਿਚ ਦਸਮ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਦੀ ਬਾਣੀ ਦਾ ਬੜਾ ਮਾਣ ਹੈ। ਆਦਿ ਬਾਣੀ ਦੇ ਨਾਲ ਨਿਤਨੇਮ ਵਿਚ ਇਸਦੇ ਪਾਠ ਦਾ ਸ੍ਰੀ

ਸਤਿਗੁਰੂ ਰਾਮ ਸਿੰਘ ਜੀ ਦਾ ਤਾਕੀਦੀ ਹੁਕਮ ਹੈ। ਏਹਨਾਂ ਵਿਚੋਂ ਕਈ ਬਾਣੀਆਂ ਅਜੇਹੀਆਂ ਹਨ ਕਿ ਜੇ ਆਦਿ ਬਾਣੀ ਰਹਿ ਜਾਏ ਤਾਂ ਰਹਿ ਜਾਇ ਪਰ ਵਕਤ ਮੁਕਰਰ ਤੇ ਇਸਦਾ ਪਾਠ ਜ਼ਰੂਰ ਹੋਵੇ। ਜਿੰਨ੍ਹਾਂ ਵਿਚੋਂ ਚੰਡੀ ਦੀ ਵਾਰ, ਇਕ ਖਾਸ ਹੈ।

ਸਿਖ ਪੰਥ ਦੇ ਵਿਆਸ ਸ੍ਰੀਮਾਨ ਪੰਥਰਤਨ ਸਰਦਾਰ ਬਹਾਦਰ ਸ੍ਰ: ਕਾਨ੍ਹ ਸਿੰਘ ਜੀ ਦੇ ਨਾਮ ਨਾਮੀ ਤੋਂ ਕੌਣ ਜਾਣੂ ਨਹੀਂ। ਆਪ ਜੀ ਦੀ ਵਿਦਯਾ, ਆਪ ਜੀ ਦੀ ਇਲਮੀ ਲਿਆਕਤ ਸੰਸਾਰ ਪ੍ਰਸਿਧ ਹੈ। ਸਾਡੀ ਬੇਨਤੀ ਪ੍ਰਵਾਨ ਕਰਕੇ ਆਪ ਜੀ ਨੇ ਚੰਡੀ ਦੀ ਵਾਰ ਦਾ ਟੀਕਾ ਕਰਕੇ ਸਿਖ ਪੰਥ ਤੇ ਬੜਾ ਉਪਕਾਰ ਕੀਤਾ ਹੈ। ਜਿਥੇ ਵਾਰ ਦੇ ਅਰਥ ਭਾਵ ਆਮ ਜਨਤਾ ਦੇ ਹਿਰਦੇ ਅੰਗਮ ਹੋਣਗੇ ਓਥੇ ਨਾਲ ਹੀ ਏਹ ਨਿਸਚਾ ਵੀ ਹੋਵੇਗਾ ਕਿ ਏਹ ਬਾਣੀ ਕਵੀਆਂ ਦੀ ਨਹੀਂ ਬਲਕਿ ਸਾਹਿਬਾਂ ਦੀ ਸ੍ਰੀ ਮੁਖਵਾਕ ਰਚਨਾ ਹੈ। ਜਿਸਨੂੰ ਸਰਦਾਰ ਬਹਾਦਰ ਜੀ ਵੀ ਪ੍ਰਵਾਨ ਕਰਦੇ ਹਨ, ਬਹੁਤ ਸਾਰੇ ਮੰਡਲ ਵਿਚ ਆਪ ਜੀ ਦਾ ਲਿਖਯਾ ਇਕ ਖਾਸ ਸਥਾਨ ਰਖਦਾ ਹੈ ਤੇ ਸ਼ਰਧਾ ਨਾਲ ਸਤਿਕਾਰਿਆ ਜਾਂਦਾ ਹੈ। ਅਸੀਂ ਸਰਦਾਰ ਬਹਾਦਰ ਜੀ ਦੇ ਸਚੇ ਦਿਲੋਂ ਧੰਨਵਾਦੀ ਹਾਂ।

''ਵਾਰ ਸ੍ਰੀ ਭਗੌਤੀ'' ਜੀ ਦੇ ਸਿਰ ਲੇਖ ਹੇਠ ਦਸਮ ਗੁਰੂ ਗ੍ਰੰਥ ਵਿਚ ਦੋ ਬਾਣੀਆਂ ਹਨ, ਇਕ ਦੋਹਾਂ ਚੰਡੀ ਚਰਿਤ੍ਰਾਂ ਪਿਛੋਂ ਹੈ ਅਤੇ ਦੂਜੀ ਦਸਮ ਜੀ ਦੀ ਖਾਸ ਬੀੜ--ਜਿਸਦਾ ਪ੍ਰਕਾਸ਼ ਬਾਬੇ ਅਟੱਲ ਹੁੰਦਾ ਸੀ ਅਤੇ ਜਿਸਨੂੰ ਅਕਾਲੀ ਲਹਿਰ ਦੇ ਅਰੂਜ ਸਮੇਂ ਇਕ ਅਕਾਲੀ ਹਥ ਨਹਿਰ ਵਿਚ ਸੁਟਾਨ ਦਾ ਹੁਕਮ ਦੇਕੇ ਉਠਾ ਦਿਤਾ ਗਿਆ ਸੀ, --ਵਿਚ ਹੈ। ਜਿਸਦੀ ਕੜਾਕੇ-ਦਾਰ ਮਨੋਹਰ ਰਚਨਾ ਵਿਚ, ਕੇਸ ਧਾਰਨ ਕਰਨ ਦਾ ਸ੍ਰੀ ਜੀ ਦਾ ਖਾਸ ਨਿਰਦੇਸ਼ ਹੈ। ਪਾਠਕਾਂ ਦੀ ਗਯਾਤ ਹਿਤ ਜਿਸਨੂੰ ਏਥੇ ਲਿਖਣਾ ਜ਼ਰੂਰੀ ਪ੍ਰਤੀਤ ਦਿੰਦਾ ਹੈ, ਜੋ ਇਹ ਹੈ:-

**ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥**

ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦

ਹਰਿ ਭਗਤ ਭਗੌਤੀ ਤਿਸੈ ਕੀ ਜੋ ਰਣਧੀਰ ਧਰੇਇ॥
ਤਿਹਿ ਅੰਗ ਸੰਗ ਤੁਮ ਲਾਗ ਰਹੁ ਜੋ ਪਾਛੈ ਪਗ ਨ ਧਰੇਇ॥

**ਸਵੈਯਾ**

ਭਗ੍ਤ ਭਗੌਤੀ ਸਾਜਕੈ ਪ੍ਰਭੁ ਜਗ ਅਰੰਭ ਰਚਾਇ ਹੈ।
ਰਨ ਭੂਮਿ ਭਭੂਤ ਚੜ੍ਹਾਇਕੈ ਡਫ ਡਉਰੂ ਡੰਕ ਬਜਾਇ ਹੈ।

ਕਲ ਨਾਰਦ ਹੜ ਹੜ ਹੱਸਿਆ ਰਨ ਸਾਬਤ ਜੁਝ ਮਚਾਇ ਹੈ।
ਦੁਲ ਦੁਲ ਖਿੰਗ ਬਿਗੱਸਿਆ ਰਨ ਰੁਹਰ ਕੁਹਰ ਬਰਖਾਇ ਹੈ।
ਘਰ ਸੁਤਾ ਸਿੰਘ ਜਗਾਇਆ ਖੜ ਧਰ੍ਤੀ ਹਾਂਕ ਚਲਾਇ ਹੈ।
ਮਾਨੁਖ ਪਕੜ ਭਕੱਲਿਆ ਕਰ ਜੱਗ ਘਮੰਡ ਮਚਾਇ ਹੈ।
ਭਕਲ ਭਗੌਤੀ ਦੁਰਜਨਾ ਫਟ ਠੁੰਠੁਰ ਮਿੰਝ ਕਢਾਇ ਹੈ।
ਹਥ ਖਪਰ ਫਟਕਣ ਡਮਰਚੂ ਕਢ ਕੰਗਲ ਖੋਲਿ ਬਲਾਇ ਹੈ।
ਉਥ ਫੁਥੱਲ ਘੁੰਮਨ ਘੋਰ ਕਰ ਭਕਰੂਲਹ ਧੁੰਧ ਮਚਾਇ ਹੈ।
ਲੁਥ ਪਲੁਥ ਧਰ ਨਾਲ ਧੜ ਪਿੰਜਰ ਕੁੰਤਕ ਖਾਇ ਹੈ।
ਲਪਟ ਝਪਟ ਲੇ ਤੇਗਨਾ ਲਰ ਸੂਰਾ ਘਾਨ ਘਤਾਇ ਹੈ।
ਖਚ ਖਪਨ ਜਹਾਜ਼ ਮਧੜੇ ਰਣ ਲੁੱਥ ਪਲੁੱਥ ਲੁਠਾਇ ਹੈ।
ਰਕਤ ਪਲੇਟੀ ਜੋਗਣੀ ਹੁਣ ਦੁਰਜਨ ਖੇਤ ਖਪਾਇ ਹੈ।
ਰੁੰਡ ਮੁੰਡ ਘਮਸਾਣ ਖੇਤ ਰਣ ਜੰਬੁਕ ਗਿਰਝ ਅਘਾਇ ਹੈ।
ਧਮਕ ਧਮਾਕੇ ਜਬਰਜੰਗ ਗੜ ਕੋਟਨ ਕੋਟਕ ਢਾਇ ਹੈ।
ਕੜ ਧੜਦੇ ਪੜਸਨ ਭੇੜ ਕਰ ਸੈਲਹਿ ਸੈਲ ਭਿੜਾਇ ਹੈ।
ਗਗਨ ਕੜੱਕੀ ਬੀਜੁਲੀ ਪਰਲਉ ਪਰਲੋਕ ਖਪਾਇ ਹੈ।
ਉਤਲਕ ਧੂ ਮੰਤਲ ਢਾਇਅਨ ਬਹੁ ਮੁੰਡਕ ਮੁੰਡ ਭਿੜਾਇ ਹੈ।
ਥਰਹਰ ਕੰਪੈ ਧਰਮ ਰਾਇ ਰਣ ਸੂਰਾ ਘਾਨ ਘਤਾਇ ਹੈ।
ਸੱਜੇ ਬੋਹਿਥ ਧੱਕਿਆ ਕਰ ਖੱਬੇ ਖੜਗ ਮਚਾਇ ਹੈ।
ਨਿਬੇੜਾ ਹਿੰਦੂ ਤੁਰਕ ਦਾ ਰਣ ਮੱਧੇ ਖੜਗ ਚੁਕਾਇ ਹੈ।
ਜੱਗ ਅਰੰਭ ਤਿੰਹ ਜੁਗ ਹੁਣ ਮਾਸ ਮਾਨੁਖ ਵਿਚ ਘਤਾਇ ਹੈ।
ਰਕਤ ਖਪਰ ਭਰ ਜੋਗਣੀ ਰਣ ਮਸਤ ਮੰਗਲ ਗੁਣ ਗਾਇ ਹੈ।
ਕੇਸ ਬਿਨਾ ਸਿਰ ਕੱਟੀਐ ਚਿੰਘਾਵੈ ਕਵਣ ਛੋੜਾਇ ਹੈ।
ਹੁਕਮ ਮੰਨੇ ਪ੍ਰਭੁ ਬਖਸ਼ ਲੇ ਨਿਗੁਰਾਂ ਨੂੰ ਏਹੋ ਸਜਾਇ ਹੈ।
ਫਤੇ ਜੰਗ ਗੋਬਿੰਦ ਸਿੰਘ ਦਲ ਕੋਟਕ ਕੋਟ ਖਪਾਇ ਹੈ।

ਦੋਹਰਾ॥

ਆਸਾ ਨ ਕਰ ਬ੍ਰਹਮਨਾ ਨਾ ਪਰਸੋ ਪਗ ਜਾਇ।
ਮਮ ਤਿਆਗ ਦੂਜੇ ਲਗੇ ਕੁੰਭਿ ਨਰਕ ਮਹਿ ਪਾਇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਚੰਡੀ ਦੀ ਵਾਰ ਦੇ ਪਾਠ ਦਾ ਖਾਸ ਹੁਕਮ ਦਿਤਾ ਹੈ। ਆਪ ਜੀ ਦਾ ਆਦੇਸ਼ ਹੈ ਕਿ ਹੋਰ ਪਾਠ ਬੇਸ਼ਕ ਰਹਿ ਜਾਇ,

ਭਾਵ ਅਗੇ ਪਿਛੇ ਹੋ ਜਾਇ ਪਰ ਚੰਡੀ ਦੀ ਵਾਰ ਦਾ ਸੂਰਜ ਦੀ ਟਿਕੀ ਨਿਕਲਦੇ ਨਾਲ ਹੀ ਭੋਗ ਪੈ ਜਾਣਾ ਚਾਹੀਦਾ ਹੈ। ਪਾਠ ਅਰੰਭ ਕਰਨ ਸਮੇ ਅਰਦਾਸ ਕਰਨੀ ਤੇ ਬੇਨਤੀ ਕਰਨੀ ਕਿ, "ਹੇ ਸ਼ਕਤੀ ਮਾਤਾ, ਹੇ ਜਗਦੰਬਾ, ਹੇ ਆਦਿ ਸ਼ਕਤੀ, ਆਦਿ ਅੰਤ ਦੈਤਾਂ ਦਾ ਨਾਸ ਕਰਨ ਵਾਲੀ ਮੇਰੇ ਜੋ ਅੰਦਰਲੇ ਬਾਹਰਲੇ ਦੁਸ਼ਮਨ ਹਨ ਸਭਨਾ ਦਾ ਨਾਸ ਕਰ, ਆਸੁਰੀ ਸੰਪਦਾ ਦੇ ਗੁਣਾਂ ਦਾ ਨਾਸ ਕਰ, ਦੈਵੀ ਗੁਣਾਂ ਦਾ ਸੰਚਾਰ ਕਰ, ਅਤੇ ਦੁਨੀਆਂ ਉਤੇ ਖੋਟੇ ਸੁਭਾਵ ਦੇ ਜੀਆਂ ਨੂੰ ਸੁਮੱਤ ਬਖਸ਼, ਇਹਨਾਂ ਨੂੰ ਨਾਮ ਦਾਨ, ਇਸ਼ਨਾਨ ਮਨੁਖ ਮਾਤ੍ਰ ਦੀ ਸੇਵਾ ਦਾ ਭਾਵ ਬਖਸ਼।" ਇਤਆਦਿਕ ਬੇਨਤੀ ਜ਼ਰੂਰ ਕਰਨੀ।

ਮੇਰਾ ਜੀ ਕਰਦਾ ਸੀ ਕਿ ਮੈਂ ਦਸਮ ਗੁਰੂ ਗ੍ਰੰਥ ਦੀ ਬਾਣੀ ਦੀ ਕੁਝ ਤੁਲਨਾਤਮਿਕ ਸਮਾਲੋਚਨਾ ਕਰਾਂ, ਅਤੇ ਸ੍ਰੀ ਦਸਮੇਸ਼ ਜੀ ਦੀ ਕਲਮ ਸ਼ਕਤੀ ਦੇ ਗੁਣ ਦੱਸਾਂ ਪਰ ਸਥਾਨਾਭਾਵ ਕਰਕੇ ਮੈ ਇਸ ਲੋਭ ਦਾ ਤਿਆਗ ਕਰਦਾ ਹੋਇਆ ਅੰਤ ਵਿਚ ਫਿਰ ਇਕ ਵਾਰ, ਪੰਥ ਰਤਨ, ਸਰਦਾਰ ਬਹਾਦਰ ਭਾਈ ਸਾਹਬ ਕਾਨ੍ਹ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ, ਅਤੇ ਸੰਗਤਾਂ ਨੂੰ ਇਸ ਟੀਕੇ ਦੇ ਵਿਚਾਰ ਪੂਰਵਕ ਪੜ੍ਹਨ ਲਈ ਬੇਨਤੀ ਕਰਦਾ ਹਾਂ।

ਚੰਡੀ ਦੀ ਵਾਰ ਦਾ ਏਹ ਰੂਪ ਅਸੀਂ ਪਰਮ ਪੂਜਯ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੀ ਉਦਾਰਤਾ ਅਤੇ ਆਗ੍ਰਹਿ ਕਰਕੇ ਦੇਖ ਸਕੇ ਹਾਂ, ਜਿਸ ਲਈ ਸਾਡਾ ਰੋਮ ਰੋਮ ਹਜ਼ੂਰ ਦਾ ਕ੍ਰਿਤੱਗਯ ਹੈ।

**ਸ੍ਰੀ ਭੈਣੀ ਸਾਹਿਬ**
**੧ ਮੱਘਰ ੧੯੯੨**

ਦਾਸ :-
ਇੰਦ੍ਰ ਸਿੰਘ 'ਚਕ੍ਰਵਰਤੀ'

## ੧ੴ ਸਤਿਗੁਰ ਪ੍ਰਸਾਦਿ

ਮੇਰੇ ਪਰਮ ਕ੍ਰਿਪਾਲੂ ਪੰਥ ਰਤਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ, ਨਾਮਧਾਰੀ ਸੰਪ੍ਰਦਾਯ ਦੇ ਸਰਤਾਜ ਜੀ ਦੀ ਆਗਯਾ ਅਨੁਸਾਰ, ਚੰਡੀ ਦੀ ਵਾਰ ਦਾ ਅੱਖਰਾਰਥ ਟੀਕਾ, ਪ੍ਰੇਮੀ ਪਾਠਕਾਂ ਦੇ ਪੇਸ਼ ਕੀਤਾ ਜਾਂਦਾ ਹੈ, ਜਿਸ ਦੀ ਸੰਖੇਪ ਕਥਾ ਇਉਂ ਹੈ:-

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸ੍ਵਾਮੀ, ਮੁਰਦਾ ਭਾਰਤ ਵਿੱਚ ਪ੍ਰਾਣ ਸੰਚਾਰ ਕਰਨ ਦੇ ਯਤਨ ਲਈ ਜਿਥੇ ਖੰਡੇ ਦੇ ਅਮ੍ਰਿਤ ਦਾ ਪ੍ਰਯੋਗ ਕਰ ਰਹੇ ਸਨ, ਉੱਥੇ ਸਾਥ ਹੀ ਵੀਰ ਰਸ ਪੂਰਿਤ ਕਾਵਯਰਚਨਾ ਦ੍ਵਾਰਾ, ਪਦ ਦਲਿਤ ਲੋਕਾਂ ਦੇ ਮਨ ਅੰਦਰ ਉਤਸਾਹ ਅਤੇ ਸ਼ੂਰਵੀਰਤਾ ਭਰਣ ਹਿਤ, ਰਾਤ ਦਿਨ "ਵਿਚਿਤ੍ਰ ਨਾਟਕ" ਗ੍ਰੰਥ ਦੀ ਰਚਨਾ ਵਿਚ ਤਤਪਰ ਰਹਿੰਦੇ ਸਨ।

ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਉਸੇ ਮਹਾਨ ਗ੍ਰੰਥ ਦਾ ਇਕ ਭਾਗ ਹੈ। ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ* ਤੋਂ ਲਈ ਗਈ ਹੈ, ਇਸ ਪੁਰਾਣ ਦੇ ੮੧ ਵੇਂ ਅਧਯਾਯ ਤੋਂ ਲੈਕੇ ੯੪ ਵੇਂ ਅਧਯਾਯ ਤਕ ਦੁਰਗਾ ਦੀ ਕਥਾ ੭੦੦ ਸ਼ਲੋਕਾਂ ਵਿੱਚ ਲਿਖੀ ਗਈ ਹੈ, ਜਿਸ ਦਾ ਨਾਉਂ "ਦੁਰਗਾ ਸਪਤਸ਼ਤੀ" ਅਤੇ "ਦੁਰਗਾ ਪਾਠ" ਹੋ ਗਿਆ ਹੈ। ਦਸ਼ਮੇਸ਼ ਜੀ ਨੇ ਇਸ ਪਾਠ ਦਾ ਸੁਤੰਤ੍ਰ ਅਨੁਵਾਦ ਮਨੋਹਰ ਰਚਨਾ ਵਿੱਚ ਕੀਤਾ ਹੈ, ਯਥਾ - "ਗ੍ਰੰਥ ਸਤਸਯਾ ਕੋ ਕਰਯੋ" ਅਤੇ "ਸਤਸੈ ਕੀ ਕਥਾ ਇਹ ਪੂਰੀ ਭਈ ਹੈ" (ਚੰਡੀ ਚਰਿਤ੍ਰ ੧) ਤਥਾ "ਦੁਰਗਾ ਪਾਠ ਬਣਾਇਆ ਸਭੇ ਪਉੜੀਆ" (ਚੰਡੀ ਦੀ ਵਾਰ)। ਭਾਵੇਂ ਉਕਤਿਵਿਲਾਸ (ਪਹਿਲਾ ਚੰਡੀ ਚਰਿਤ੍ਰ) ਹਿੰਦੀ ਕਾਵਯ ਵਿੱਚ ਬਹੁਤ ਉੱਚਾ ਦਰਜਾ ਰਖਦਾ ਹੈ, ਪਰ ਚੰਡੀ ਦੀ ਵਾਰ ਦੀ ਪੰਜਾਬੀ ਰਚਨਾ ਉਸ ਤੋਂ ਭੀ ਅਦਭੁਤ ਹੈ। ਮੇਰੇ ਨਿਸ਼ਚੇ ਅਨੁਸਾਰ ਇਸ ਪ੍ਰਕਾਰ ਦੀ ਇਹ ਕਾਵਯ ਰਚਨਾ ਪੰਜਾਬੀ ਵਿਚ ਪਹਿਲੀ ਹੈ।

ਇਸ ਵਾਰ ਵਿੱਚ ਬਹੁਤ ਸ਼ਬਦ ਅਜੇਹੇ ਆਏ ਹਨ, ਜਿਨ੍ਹਾਂ ਨੂੰ ਇਸ ਸਮੇਂ ਦੇ ਪਾਠਕ ਸਮਝ ਨਹੀਂ ਸਕਦੇ, ਅਰ ਕਈ ਸ਼ਬਦਾਂ ਦਾ ਮੂਲ ਜਾਣੇ ਬਿਨਾਂ ਅਰਥ ਤੋਂ ਅਨਰਥ ਕਰ ਦਿੰਦੇ ਹਨ, ਇਸ ਲਈ ਅਨੇਕ ਥਾਂ ਫੁਟਨੋਟ ਦੇਕੇ ''ਵਾਰ ਸ੍ਰੀ ਭਗਉਤੀ ਜੀ'' ਦਾ ਟੀਕਾ ਕੀਤਾ ਗਿਆ ਹੈ।

ਨਾਭਾ
੧ ਹਾੜ ਸੰ: ਨਾ: ੪੬੬

ਪੰਥ ਦਾ ਸੇਵਕ
**ਕਾਨ੍ਹ ਸਿੰਘ**

* ਮ੍ਰਿਕੰਡੂ ਰਿਖੀ ਦੇ ਪੁਤ੍ਰ ਮਾਰਕੰਡੇਯ ਨੇ ਨੌ ਹਜਾਰ ਸਲੋਕਾਂ ਦਾ ਇੱਕ ਪੁਰਾਣ ਲਿਖਿਆ ਹੈ, ਜਿਸ ਦਾ ਨਾਉਂ 'ਮਾਰਕੰਡੇਯ ਪੁਰਾਣ' ਹੈ।

**(ੳ) ੧ੴ ਵਾਹਿਗੁਰੂ ਜੀ ਕੀ ਫਤੇ.**

**(ਅ) ਸ੍ਰੀ ਭਗਉਤੀ ਜੀ ਸਹਾਇ.**

**(ੲ) ਵਾਰ ਸ੍ਰੀ ਭਗਉਤੀ ਜੀ ਕੀ, ਪਾਤਸ਼ਾਹੀ ੧੦.**

(ੳ) ਇੱਕ (ਅਦੁਤੀ) ੴ (ਰਖਯਾ ਕਰਨ ਵਾਲੇ) ਵਾਹਗੁਰੂ ਦੀ, (ਜੋ ਮਨ ਬੁੱਧੀ ਤੋਂ ਪਰੇ ਅਤੇ ਸਭ ਤੋਂ ਵਡਾ ਹੈ) ਜੈ ਹੋਵੇ!*

(ਅ) ਮਹਾਕਾਲ ਦੀ ਸਹਾਇਤਾ ਹੋਵੇ!†

(ੲ) ਸ੍ਰੀ ਭਗਵਤੀ ਜੀ ਦੀ ਵਾਰ (ਯੁੱਧ ਕਥਾ), ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੈ.

* ਇਹ ਆਸ਼ੀਰਵਾਦਾਤਮਕ ਮੰਗਲ ਹੈ.

† ਗੁਰਬਾਣੀ ਵਿੱਚ ਭਗਉਤੀ (ਭਗੌਤੀ) ਸ਼ਬਦ ਪੁਲਿੰਗ ਅਤੇ ਇਸਤ੍ਰੀਲਿੰਗ ਅਰ ਮਹਾਕਾਲ, ਦੁਰਗਾ, ਤਲਵਾਰ ਅਤੇ ਕਰਤਾਰ ਦਾ ਭਗਤ ਅਰਥ ਰਖਦਾ ਹੈ, ਯਥਾ- 'ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ' (ਸੁਖਮਨੀ), ਲਈ ਭਗਉਤੀ ਦੁਰਗਸ਼ਾਹ (ਚੰਡੀ ਵਾਰ) ਵਿਸ਼ੇਸ਼ ਨਿਰਣਾ ਵੇਖੋ-'ਪ੍ਰਿਥਮ ਭਗਉਤੀ ਸਿਮਰਿਕੈ', ਦੀ ਟੀਕਾ ਦੇ ਫੁਟਨੋਟ ਵਿੱਚ।

# ਪਉੜੀ

(੧) ਪ੍ਰਿਥਮ ਭਗੌਤੀ ਸਿਮਰਿਕੈ, ਗੁਰ ਨਾਨਕ ਲਈ ਧਿਆਇ,

(ਅ) ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ,

(ੲ) ਅਰਜਨ ਹਰਿਗੋਬਿੰਦ ਨੂ ਸਿਮਰੌ ਸ੍ਰੀ ਹਰਿ ਰਾਇ,

(੧) ਪਹਿਲਾਂ ਭਗੌਤੀ (ਮਹਾਕਾਲ*) ਨੂੰ ਆਰਾਧਕੇ. ਫੇਰ ਗੁਰੂ ਨਾਨਕ ਜੀ ਨੂੰ ਧਿਆਨ ਕਰ ਲੈਨਾ ਹਾਂ

(ਅ) ਪੁਨਹ ਗੁਰੂ ਅੰਗਦ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਪ੍ਰਾਪਤ ਹੋਵੇ,

(ੲ) ਗੁਰੂ ਅਰਜਨਦੇਵ. ਗੁਰੂ ਹਰਿਗੋਬਿੰਦ ਜੀ ਅਤੇ ਸ੍ਰੀ ਹਰਿਰਾਇ ਜੀ ਨੂੰ ਸਿਮਰਣ ਕਰਦਾ ਹਾਂ.

† ਸੰਸਕ੍ਰਿਤ ''ਨਿ: ਸ੍ਰੇਣੀ'' ਛੰਦ ਦਾ ਤਰਜੁਮਾ ਪਉੜੀ ਹੈ.

* ਕਲਗੀਧਰ ਜੀ ਨੇ ਮਹਾਕਾਲ ਲਈ ਭਗਉਤੀ. ਖੜਗ ਤੇਗ ਸਰਬਲੋਹ. ਸ੍ਰੀ ਸਾਹਿਬ ਆਦਿ ਸ਼ਬਦ ਵਰਤੇ ਹਨ ਯਥਾ ''ਨਮਸਕਾਰ ਸ੍ਰੀ ਖੜਗਕਉ'' ''ਜੈ ਤੇਗੰ ਸ੍ਰੀ ਜੈ ਤੇਗੰ'' - ''ਸਰਬਲੋਹ ਦੀ ਰਛਿਆ ਹਮਨੈ।
ਜੋ ਇਹ ਸ਼ੰਕਾ ਕਰਦੇ ਹਨ ਕਿ 'ਭਗਉਤੀ' ਸ਼ਬਦ ਵਾਰ ਦੇ ਸਿਰ ਲੇਖ ਵਿਚ ਜਦ ਦੁਰਗਾ ਅਰਥ ਬੋਧਕ ਆਇਆ ਹੈ, ਤਦ ਇਥੇ ਭੀ ਦੇਵੀ ਦਾ ਹੀ ਅਰਥ ਕਿਉਂ ਨਹੀਂ ਰਖਦਾ? ਉਨ੍ਹਾਂ ਨੂੰ ਸਮਝਣਾ ਚਾਹੀਏ ਕਿ ਕਾਵਯ ਰਚਨਾ ਵਿੱਚ ਇਕ ਸ਼ਬਦ ਅਨੇਕ ਅਰਥ ਬੋਧਕ ਹੋਇਆ ਕਰਦਾ ਹੈ ਜਿਵੇਂ ਅਕਾਲ ਉਸਤਤਿ ਵਿੱਚ ''ਪਾਰ ਨ ਪਾਇ ਸਕੈ ਪਦਮਾਪਤਿ'' - ਇਥੇ ਪਦਮਾਪਤਿ ਵਿਸਨੂ ਬੋਧਕ ਹੈ. ਅਰ-ਸੁੰਦਰ ਸ੍ਰੀ ਪਦਮਾਪਤਿ ਜਿੱਥੇ ਹੈ, ਇੱਥੇ ਮਹਾਕਾਲ ਅਰਥ ਪ੍ਰਗਟ ਕਰਦਾ ਹੈ. ਚੰਡੀ ਚਰਿਤ੍ਰ ਵਿਚ ਹਰਿ ਸ਼ਬਦ ਚੰਦ੍ਰਮਾਂ ਕਮਲ, ਧਨੁਖ, ਤੀਰ. ਖੜਗ, ਸੂਰਜ ਆਦਿ ਅਰਥ ਪ੍ਰਗਟ ਕਰਦਾ ਹੈ, ਹਜਾਰੇ ਸ਼ਬਦਾਂ ਵਿਚ ਵਿਸਨੂ ਅਤੇ ਕਰਤਾਰ ਬੋਧਕ ਹੈ, ਯਥਾ - ''ਦਾਸਿਕ ਅਸੁਰ ਹਰਿ ਘਾਏ'' ਅਤੇ ''ਸੇ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ.''
ਇਸ ਸੰਬੰਧ ਵਿਚ ਵੇਖੋ, ਦੂਜੀ ਪਉੜੀ ਦੀ ਤੁਕ - ''ਤੈ ਹੀ ਦੁਰਗਾ ਸਾਜਿਕੈ.'' ਦਾ ਫੁਟਨੋਟ

**(ਸ) ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ,**

**(ਹ) ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ,**

**(ਕ) ਸਭ ਥਾਈ ਹੋਇ ਸਹਾਇ.**

(ਸ) ਸ੍ਰੀ ਹਰਿ ਕ੍ਰਿਸ਼ਨ ਗੁਰੂ ਜੀ ਨੂੰ ਧਿਆਨ ਕਰੀਏ, ਜਿਸਦੇ ਦਰਸ਼ਨ ਤੋਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ.

(ਹ) ਗੁਰੂ ਤੇਗ ਬਹਾਦੁਰ ਜੀ ਨੂੰ ਚੇਤੇ ਕਰੀਏ. ਜਿਸਤੋਂ ਨੌ ਨਿਧਾਂ ਘਰ ਵਿੱਚ ਛੇਤੀ ਪ੍ਰਾਪਤ ਹੋਣ,

(ਕ) ਹੇ ਪੂਜਯ ਸਤਿਗੁਰੋ! ਆਪ ਦੀ ਸਭ ਥਾਂ ਸਹਾਇਤਾ ਪ੍ਰਾਪਤ ਹੋਵੇ।

# ਪਉੜੀ

(੨) ਖੰਡਾ* ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ,

(ਅ) ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ,

(ੲ) ਸਿੰਧੁ ਪਰਬਤ ਮੇਦਿਨੀ ਬਿਨੁ ਥੰਮ੍ਹਾ ਗਗਨੁ ਰਹਾਇਆ,

(ਸ) ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ,

(ਹ) ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸੁ ਕਰਾਇਆ,

(ਕ) ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ,

(੨) ਜਿਸ ਨੇ ਮਹਾਮਾਯਾ† ਨੂੰ ਪਹਿਲਾਂ ਰਚਕੇ, ਸਾਰਾ ਜਗਤ ਉਤਪੰਨ ਕੀਤਾ.

(ਅ) ਬ੍ਰਹਮਾ ਵਿਸ਼ਨੂ ਅਤੇ ਸ਼ਿਵ ਨੂੰ ਬਣਾਕੇ ਕੁਦਰਤ ਦਾ ਖੇਡ ਸੁੰਦਰਤਾ ਨਾਲ ਜ਼ਹੂਰ ਵਿੱਚ ਲਿਆਂਦਾ.

(ੲ) ਸਮੁੰਦਰ ਪਹਾੜ ਪ੍ਰਿਥਵੀ ਰਚੇ ਅਤੇ ਪ੍ਰਤੱਖ ਆਸਰੇ ਬਿਨਾ ਖਗੋਲ ਨੂੰ ਠਹਿਰਾਇਆ.

(ਸ) ਦੈਤ ਅਤੇ ਦੇਵਤੇ ਰਚਕੇ ਉਨ੍ਹਾਂ ਅੰਦਰ ਝਗੜਾ ਉਤਪੰਨ ਕੀਤਾ.

(ਹ) ਤੈਂ ਹੀ ਦੁਰਗਾ ਬਣਾਕੇ ਦੈਤਾਂ ਦਾ ਨਾਸ਼ ਕਰਵਾਇਆ.

(ਕ) ਤੇਰੇ ਪਾਸੋਂ ਹੀ ਰਾਮਚੰਦ੍ਰ ਨੇ ਬਲ ਲੈਕੇ ਤੀਰਾਂ ਨਾਲ ਰਾਵਣ ਮਾਰਿਆ.

* ਮਹਾਮਾਯਾ ਦਾ ਨਾਮ ਖੰਡਾ ਇਸ ਲਈ ਹੈ ਕਿ ਇਸੇ ਤੋਂ ਸਾਰੇ ਖੰਡ (ਭੇਦ) ਉਤਪੰਨ ਹੋਏ ਹਨ ਇਹੀ ਦਵੰਦ (ਦ੍ਵੰਦ) ਰਚਨਾ ਦਾ ਕਾਰਣ ਹੈ

† ਦੁਰਗਾ ਦੇ ਰਚਣ ਵਾਲਾ ਮਹਾਕਾਲ ਹੈ, ਦੁਰਗਾ ਰਚੀ ਹੋਈ, ਅਰਥਾਤ ਉਸਦੀ ਰਚਨਾ ਹੈ ਗੁਰੁਵਾਕ ਹੈ - 'ਬਿਨ ਕਰਤਾਰ ਨ ਕਿਰਤਮ ਮਾਨੋ। ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸੁਰ ਜਾਨੋ।' (ਹਜਾਰੇ ਸਬਦ, ਪਾਤਸਾਹੀ ੧੦)

**(ਖ) ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ,**

**(ਗ) ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ,**

**(ਘ) ਕਿਨੀ ਤੇਰਾ ਅੰਤੁ ਨ ਪਾਇਆ.**

(ਖ) ਤੈਥੋਂ ਹੀ ਕ੍ਰਿਸ਼ਨ ਨੇ ਤਾਕਤ ਲੈਕੇ ਕੰਸ ਅਤੇ ਕੇਸ਼ੀ* ਨੂੰ ਫੜਕੇ ਪਛਾੜਿਆ,

(ਗ) ਵਡੇ ਵਡੇ ਮੁਨਿ ਅਤੇ ਦੇਵਤਿਆਂ ਨੇ ਕਈ ਯੁਗ ਤਪ ਕਰਕੇ ਸ਼ਰੀਰ ਨੂੰ ਕਸ਼ਟ ਦਿਤਾ,

(ਘ) ਪਰ ਹੇ ਭਗਉਤੀ! ਕਿਸੇ ਨੇ ਤੇਰਾ ਅੰਤ ਨਹੀਂ ਪਾਇਆ.

* ਕਿਤਨੇ ਅਰਥ ਕਰਦੇ ਹਨ ਕਿ ਕੇਸਾਂ ਤੋਂ ਫੜਕੇ ਕੰਸ ਪਟਕਾਇਆ, ਪਰ ਕੇਸ਼ੀ ਅਲਗ ਹੈ ਜੋ ਘੋੜੇ ਦੀ ਸ਼ਕਲ ਬਣਾਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ, ਪਰ ਕ੍ਰਿਸ਼ਨ ਜੀ ਦੇ ਹਥੋਂ ਮਾਰਿਆ ਗਿਆ।

**(ੳ) ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ,**

**(ਅ) ਨੱਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ,**

**(ੲ) ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਡ ਉਪਾਇਆ,**

**(ਸ) ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ,**

**(ਹ) ਵੱਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ,**

(ੳ) ਉੱਤਮ ਸਤਿਜੁਗ ਬੀਤ ਗਿਆ. ਅਧੋਸ਼ੀਲ ਵਾਲਾ *ਤ੍ਰੇਤਾ ਆਇਆ.

(ਅ) ਕਾਲੀ ਹਰੇਕ ਦੇ ਦਿਮਾਗ ਵਿੱਚ ਨੱਚਣ ਲਗੀ. ਅਰਥਾਤ ਲੜਾਈ ਭਿੜਾਈ ਦੇ ਖਿਆਲ ਪੈਦਾ ਹੋਏ. ਅਤੇ ਨਾਰਦ ਨੇ ਦਿਲਕਸ਼ ਸੁਰ ਵਾਲਾ ਡੌਰੂ ਵਜਾਇਆ.

(ੲ) ਦੇਵਤਿਆਂ ਦਾ ਹੰਕਾਰ ਮਿਟਾਉਣ ਲਈ ਮਹਿਖਾਸੁਰ ਹਾਥੀ †ਪੈਦਾ ਕੀਤਾ.

(ਸ) ਉਸ ਨੇ ਦੇਵਤੇ ਜਿੱਤ ਲਏ ਅਤੇ ਤੇਹਾਂ ਲੋਕਾਂ ਵਿਚ ਆਪਣਾ ਰਾਜ ਥਾਪਿਆ.

(ਹ) ਆਪਣੇ ਤਾਂਈ ਮਹਾਨ ਯੋਧਾ ਅਖਵਾਕੇ ਸਿਰ ਉਤੇ ਰਾਜ ਦਾ ਚਿੰਨ੍ਹ ਛਤ੍ਰ ਝੁਲਵਾਇਆ,

* ਅਧੋ (ਨੀਵਾਂ ਹੋ ਗਿਆ) ਸ਼ੀਲ (ਧਰਮ) ਜਿਸ ਵਿੱਚ. ਅਰਥਾਤ ਧਰਮ ਦਾ ਇੱਕ ਪੈਰ ਘਟ ਗਿਆ ਹੈ ਮਹਿਖਾਸੁਰ ਆਦਿ ਦੈਤਾ ਨਾਲ ਦੁਰਗਾ ਦਾ ਜੰਗ ਸਤਿਜੁਗ ਦੇ ਅੰਤ ਅਤੇ ਤ੍ਰੇਤੇ ਦੇ ਅਰੰਭ ਵਿਚ ਹੋਇਆ ਹੈ। ਕਲ ਦਾ ਅਰਥ ਕਾਲੀ (ਕਲਹ ਦੀ ਦੇਵੀ) ਅਤੇ ਮਨੋਹਰ ਸੁਰ ਹੈ।

† ਕਈ ਖਿਆਲ ਕਰਦੇ ਹਨ ਕਿ ਸੁੰਭ ਦੀ ਥਾਂ ਲਿਖਾਰੀ ਨੇ ਸੁੰਡ ਲਿਖ ਦਿੱਤਾ ਹੈ ਇਹ ਸੰਸਕ੍ਰਿਤ ਸ਼ਬਦ ਸ਼ੁੰਡੀ ਦਾ ਰੂਪਾਂਤਰ ਭੀ ਹੈ. ਮਹਿਖਾਸੁਰ ਹਾਥੀ† ਬਣਕੇ ਦੁਰਗਾ ਨੂੰ ਮਾਰਨ ਆਇਆ ਸੀ. ਇਹ ਪ੍ਰਸੰਗ ਮਾਰਕੰਡੇਯ ਪੁਰਾਣ ਅਤੇ ਦੇਵੀ ਭਾਗਵਤ ਵਿੱਚ ਵਿਸਤਾਰ ਨਾਲ ਲਿਖਿਆ ਹੈ।

**(ਕ) ਦਿੱਤਾ ਇੰਦ੍ਰ ਨਿਕਾਲਕੈ ਤਿਨ ਗਿਰਿ ਕੈਲਾਸੁ ਤਕਾਇਆ,**
**(ਖ) ਡਰਿਕੈ ਹਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ,**
**(ਗ) ਪਾਸ ਦੁਗਾ ਦੇ ਇੰਦਰ ਆਇਆ.**

(ਕ) ਦੇਵ ਲੋਕ ਤੋਂ ਇੰਦ੍ਰ ਕੱਢ ਦਿੱਤਾ, ਉਸਨੇ ਦੂਰਗਾ ਦੇ ਨਿਵਾਸ ਦਾ ਥਾਂ ਕੈਲਾਸ ਗਿਰਿ ਆਸਰੇ ਲਈ ਤੱਕਿਆ.
(ਖ) ਦੈਤਾਂ ਦੇ ਹਥੋਂ ਡਰਕੇ ਦਿਲ ਵਿੱਚ ਦੁੱਖ (ਤ੍ਰਾਸ) ਬਹੁਤ ਕੀਤਾ.
(ਗ) ਆਪਣਾ ਦੁੱਖ ਰੋਣ ਲਈ ਦੁਰਗਾ ਪਾਸ ਇੰਦ੍ਰ ਪੁੱਜਾ.

# ਪਉੜੀ

(੪) ਇਕਿ ਦਿਹਾੜੇ ਨਾਵਣ ਆਈ ਦੁਰਗਸ਼ਾਹ,
(ਅ) ਇੰਦ੍ਰ ਬ੍ਰਿਥਾ ਸੁਣਾਈ ਅਪਣੇ ਹਾਲ ਦੀ,–
(ੲ) 'ਛੀਨ ਲਈ ਠਕੁਰਾਈ ਸਾਤੇ ਦਾਨਵੀ,
(ਸ) ਲੋਕੀ ਤਿਹੀ ਫਿਰਾਈ ਦੋਹੀ ਆਪਣੀ,
(ਹ) ਬੈਠੇ ਵਾਇ ਵਧਾਈ ਤੇ ਅਮਰਾਵਤੀ,
(ਕ) ਦਿੱਤੇ ਦੇਵ ਭਜਾਈ ਸਭਨਾ ਰਾਕਸਾਂ,
(ਖ) ਕਿਨੈ ਨ ਜਿੱਤਾ ਜਾਈ ਮਹਿਖੇ ਦੈਤ ਨੂ,
(ਗ) ਤੇਰੀ ਸਾਮ ਤਕਾਈ ਦੇਵੀ ਦੁਰਗਸ਼ਾਹ! '

(੪) ਇਕ ਦਿਨ ਆਪਣੇ ਰਾਜਭਵਨ ਤੋਂ "ਸਫਟਿਕ ਸਰੋਵਰ" ਵਿੱਚ ਸਨਾਨ ਕਰਨ ਦੁਰਗਾ ਆਈ.
(ਅ) ਮੌਕਾ ਪਾਕੇ ਇੰਦ੍ਰ ਨੇ ਆਪਣੇ ਹਾਲ ਦੀ ਦੁਖਭਰੀ ਕਥਾ (ਬ੍ਰਿਥਾਵਯਥਾ) ਸੁਣਾਈ.
(ੲ) 'ਅਸਾਡੇ ਪਾਸੋਂ ਹੁਕੂਮਤ ਦੈਤਾਂ ਨੇ ਖੋਹ ਲਈ ਹੈ.
(ਸ) ਰਾਖਸਾਂ ਨੇ ਤੇਹਾਂ ਲੋਕਾਂ ਵਿੱਚ ਆਪਣੀ ਆਗਯਾ ਦਾ ਢੰਡੋਰਾ ਫੇਰ ਦਿੱਤਾ ਹੈ.
(ਹ) ਅਮਰਾਵਤੀ (ਦੇਵਪੁਰੀ) ਵਿੱਚ ਉਹ ਵਧਾਈ ਦੇ ਵਾਜੇ ਵਜਾਕੇ ਬੈਠ ਗਏ ਹਨ.
(ਕ) ਸਾਰੇ ਰਾਖਸਾਂ ਨੇ ਇਕੱਠੇ ਹੋਕੇ ਦੇਵਤੇ ਭਜਾ ਦਿੱਤੇ.
(ਖ) ਸਾਡੇ ਵਿੱਚੋਂ ਕਿਸੇ ਨੇ ਜਾਕੇ ਮਹਿਖਾਸੁਰ ਦੈਤ ਨੂੰ ਨਹੀਂ ਜਿੱਤਿਆ.
(ਗ) ਹਾਰਕੇ ਦੇਵਤਿਆਂ ਨੇ, ਹੇ ਮਹਾਰਾਨੀ ਦੁਰਗਾ! ਤੇਰੀ ਸ਼ਰਣ ਤੱਕੀ ਹੈ।'

# ਪਉੜੀ

**(੫) ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ,**
**(ਅ) ਓਹੀ ਸੀਹੁ ਮੰਗਾਇਆ, ਰਾਕਸ ਭਖਣਾ,**
**(ੲ) 'ਚਿੰਤਾ ਕਰਹੁ ਨ ਕਾਈ' ਦੇਵਾਂ ਨੂ ਆਖਿਆ,**
**(ਸ) ਰੋਹ ਹੋਈ ਮਹਮਾਈ ਰਾਕਸ ਮਾਰਣੇ.**

(੫) ਇੰਦ੍ਰ ਦੇ ਬਚਨ ਸੁਣਕੇ ਦੇਵੀ ਨੇ ਅੱਟਹਾਸ ਕੀਤਾ, *
(ਅ) ਸਵਾਰੀ ਲਈ ਦੁਰਗਾ ਨੇ ਆਪਣਾ ਓਹੀ ਸ਼ੇਰ ਮੰਗਵਾਇਆ. ਜੋ ਰਾਖਸ਼ਾਂ ਨੂੰ ਖਾ ਜਾਣ ਵਾਲਾ ਹੈ.
(ੲ) ਦੇਵਤਿਆਂ ਨੂੰ ਆਖਿਆ. 'ਤੁਸੀ ਫਿਕਰ ਨਾਂ ਕਰੋ.'
(ਸ) ਰਾਖਸਾਂ ਦੇ ਮਾਰਨ ਲਈ ਮਹਾਮਾਤਾ ਕ੍ਰੋਧ ਵਿਚ ਆਈ.

ਦੋਹਰਾ

**(੬) ਰਾਖਸ ਆਏ ਰੋਹਲੇ ਖੇਤ ਭਿੜਨ ਕੇ ਚਾਇ,**
**(ਅ) ਲਸਕਨ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ.**

(੬) ਦੇਵੀ ਦੀ ਚੜ੍ਹਾਈ ਵੇਖਕੇ ਕ੍ਰੋਧੀ ਰਾਖਸ ਭੀ ਮੁਕਾਬਲੇ ਦਾ ਚਾਉ ਕਰਕੇ ਮੈਦਾਨ ਜੰਗ ਵਿੱਚ ਆਏ.
(ਅ) ਤਲਵਾਰਾਂ ਅਤੇ ਬਰਛੀਆਂ ਲਸਕਦੀਆਂ (ਚਮਕਦੀਆਂ) ਹਨ. ਜਿਨ੍ਹਾਂ ਨਾਲ ਸੂਰਜ ਭੀ ਢਕਿਆ ਗਿਆ ਹੈ.

ਅੱਟਹਾਸ ਤੋਂ ਭਾਵ ਦੇਵਤਿਆਂ ਦੀ ਬੁਜ਼ਦਿਲੀ ਤੇ ਕਟਾਖਸ਼ ਹੈ।

# ਪਉੜੀ

**(੧) ਦੁਹਾਂ ਕੰਧਾਰਾਂ ਮੁਹ ਜੁੜੇ ਢੋਲ ਸੰਖ ਨਗਾਰੇ ਵੱਜੇ,**
**(ਅ) ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸੱਜੇ,**
**(ੲ) ਜੁਟੇ ਸਉਹੇਂ ਜੁੱਧ ਨੂੰ ਇਕਿ ਜਾਤ ਨ ਜਾਣਨ ਭੱਜੇ,**
**(ਸ) ਖੇਤ ਅੰਦਰਿ ਜੋਧੇ ਗੱਜੇ.**

(੧) ਬਾਕਾਇਦਾ ਸਜੀਆਂ ਹੋਈਆਂ ਦੋਹਾਂ ਫੌਜਾਂ ਦੇ* ਮੂੰਹ ਜੁਟੇ, ਢੋਲ, ਸੰਖ ਅਤੇ ਨਗਾਰੇ ਵੱਜ ਉਠੇ.

(ਅ) ਤਲਵਾਰਾਂ ਅਤੇ ਬਖਤਰਾਂ† ਨਾਲ ਸਜੇ ਹੋਏ ਜੋਸ਼ੀਲੇ ਰਾਖਸ ਮੁਕਾਬਲੇ ਵਿੱਚ ਆਏ.

(ੲ) ਸਾਮ੍ਹਣੇ ਹੋਕੇ ਯੁੱਧ ਕਰਨ ਲਈ ਜੁਟ ਪਏ, ਜਿਨ੍ਹਾਂ ਵਿੱਚ ਕਈ ਯੋਧੇ ਅਜੇਹੇ ਹਨ ਜੋ ਭੱਜਣ ਲਈ ਜੰਮੇ (ਜਾਤ) ਹੀ ਨਹੀਂ, ਅਤੇ ਜਿਨ੍ਹਾਂ ਨੂੰ ਭੱਜਣਾ ਆਉਂਦਾ ਹੀ ਨਹੀਂ.

(ਸ) ਜੰਗ ਦੇ ਮੈਦਾਨ ਵਿੱਚ ਜੋਧਾ ਲੋਕ ਗਰਜੇ.

* ਕੰਧਾਰ ਸ਼ਬਦ ਦਾ ਮੂਲ ਸੰਸਕ੍ਰਿਤ "ਸਕੰਧਾਵਾਰ" ਹੈ, ਜਿਸਦਾ ਅਰਥ ਹੈ ਜੁੱਧ ਵੇਲੇ ਬਾਕਾਇਦਾ ਸਥਾਪਨ ਕੀਤੀ ਹੋਈ ਫੌਜ

† ਬਖਤਰ ਦਾ ਮੂਲ ਫਾਰਸੀ "ਬਕਤਰ" ਹੈ, ਜਿਸਦਾ ਅਰਥ ਹੈ ਲੋਹੇ ਦੀਆਂ ਕੜੀਆਂ ਦਾ ਜਾਲ, ਜੋ ਕੁੜਤੇ ਵਾਂਙ ਜੋਧੇ ਪਹਿਨਦੇ ਹਨ, ਆਮ ਅਰਥ ਵਿੱਚ ਇਹ ਸੰਜੋ (ਕਵਚ) ਮਾਤ੍ਰ ਵਾਸਤੇ ਭੀ ਵਰਤਿਆ ਜਾਂਦਾ ਹੈ

# ਪਉੜੀ

(ੳ) ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ,

(ਅ) ਝੂਲਨ ਨੇਜੇ ਬੈਰਕਾਂ ਨੀਸਾਣ ਲਸਨਿ ਲਸਾਵਲੇ,

(ੲ) ਢੋਲ ਨਗਾਰੇ ਪਉਣ ਦੇ ਊਘਨ ਜਾਣ ਜਟਾਵਲੇ,†

(ਸ) ਦੂਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ,

(ਹ) ਬੀਰ ਪਰੋਤੇ ਬਰਛੀਏਂ ਜਣੁ ਡਾਲ ਚਮੁੱਟੇ ਆਵਲੇ,

(ਕ) ਇਕਿ ਵੱਢੇ ਤੇਗੀਂ ਤੜਫਨ ਮਦ ਪੀਤੇ ਲੋਟਨਿ ਬਾਵਲੇ,

(ੳ) ਮੁਸਾਫਾ (ਜੰਗ) ਦਾ ਜ਼ੰਗ (ਘੰਟਾ) ਵੱਜਿਆ. ਅਤੇ ਰਣ ਵਿਚ ਉਤਸਾਹ ਵਾਲੇ. (ਜਿਨ੍ਹਾਂ ਦੀ ਅਵਾਜ਼ ਤੋਂ ਜੰਗ ਕਰਨ ਦਾ ਚਾਉ ਉਪਜੇ), ਨਗਾਰਿਆਂ ਦਾ ਸ਼ਬਦ ਹੋਇਆ,

(ਅ) ਫਹਰਾਉਂਦੇ ਹਨ ਨੇਜ਼ੇ ਅਤੇ ਝੰਡੀਆਂ * ਚਮਕੀਲੇ ਨਿਸ਼ਾਨ ਲਸਕ ਰਹੇ ਹਨ,

(ੲ) ਢੋਲ ਅਤੇ ਨਗਾਰੇ ਅਜੇਹਾ ਸ਼ਬਦ ਦਿੰਦੇ ਹਨ. ਜਾਣੀਓਂ ਕੇਸ਼ਰੀ ਬਬਰ ਸ਼ੇਰ ਬੁੱਕ ਰਹੇ ਹਨ,

(ਸ) ਦੁਰਗਾ ਅਤੇ ਦੈਤ ਜੰਗ ਕਰਨ ਡਹਿ ਪਏ. ਮੈਦਾਨ ਵਿੱਚ ਘੋਰ ਵਾਜੇ ਵਜਦੇ ਹਨ,

(ਹ) ਯੋਧੇ ਬਰਛੀਆਂ ਨਾਲ ਇਉਂ ਪਰੋਤੇ ਗਏ, ਜਾਣੀਓ ਡਾਲੀ ਨਾਲ ਆਉਲੇ ਲੱਗੇ ਹੋਏ ਹਨ, ਭਾਵ-ਯੋਧਿਆਂ ਦੇ ਸਿਰ ਆਉਲੇ ਹਨ, ਡਾਲੀ ਬਰਛੀ ਹੈ,

(ਕ) ਕਈ ਤਲਵਾਰਾਂ ਦੇ ਵੱਢੇ ਇਉਂ ਤੜਫਦੇ ਹਨ. ਮਾਨੋ ਸ਼ਰਾਬ ਪੀਕੇ ਪਾਗਲ ਹੋਏ ਲੋਕ ਲਿਟ ਰਹੇ ਹਨ.

* ਬੈਰਕ ਅਰਬੀ ਸ਼ਬਦ ਹੈ, ਜਿਸ ਦਾ ਅਰਥ ਛੋਟੀ ਝੰਡੀ ਹੈ ਇਸਦਾ ਅਰਥ ਨਿਸ਼ਾਨ ਦਾ ਫਰਹਰਾ ਭੀ ਹੈ.

† ਜਟਾਵਲੇ ਕੇਸਰ (ਅਯਾਲ) ਵਾਲੇ ਬੱਬਰ ਸ਼ੇਰ, ਊਘਨ ਬੁੱਕਦੇ ਹਨ.

**(ਖ) ਇਕਿ ਚੁਣਿ ਚੁਣਿ ਝਾੜਉ ਕਢੀਅਨ ਰੇਤ ਵਿੱਚੋਂ ਸੁਇਨਾ ਡਾਵਲੇ,**

**(ਗ) ਗਦਾ ਤ੍ਰਿਸੂਲਾ ਬਰਛੀਆਂ ਤੀਰ ਵਗਨ ਖਰੇ ਉਤਾਵਲੇ,**

**(ਘ) ਜਣੁ ਡਸੇ ਭੁਜੰਗਮ ਸਾਵਲੇ,**

**(ਙ) ਮਰ ਜਾਵਨ ਬੀਰ ਰੁਹਾਵਲੇ.**

(ਖ) ਕਈ ਖਾਸ ਯੋਧੇ, ਚੁਗ ਚੁਗਕੇ ਝੁੰਡ (ਝਾੜ) ਵਿੱਚੋਂ ਵੰਗਾਰਕੇ ਕੱਢੀਦੇ ਹਨ, ਜਿਵੇਂ ਰੇਤੇ ਵਿਚੋਂ ਸੁਇਨੇ ਨੂੰ ਡਾਵਲੇ ਚੁਣ ਲੈਂਦੇ ਹਨ,

(ਗ) ਗਦਾ ਤ੍ਰਿਸੂਲ ਬਰਛੀਆਂ ਦੇ ਪ੍ਰਹਾਰ ਹੋਂਦੇ ਹਨ. ਅਤੇ ਤੇਜ਼ੀ ਨਾਲ ਤੀਰ ਚਲਦੇ ਹਨ,

(ਘ) ਮਾਨੋ ਕਾਲੇ ਸੱਪਾਂ ਦੇ ਡੰਗੇ ਹੋਏ,

(ਙ) ਜੋਸ਼ੀਲੇ ਯੋਧੇ ਮਰ ਜਾਂਦੇ ਹਨ, ਭਾਵ-ਤੀਰ ਸੱਪਾਂ ਵਾਂਗ ਜਾਨ ਲੈਂਦੇ ਹਨ.

# ਪਉੜੀ

(ੳ) ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ,
(ਅ) ਧਾਏ ਰਾਕਸ ਰੋਹਲੇ ਚਉਗਿਰਦੋਂ ਭਾਰੇ,
(ੲ) ਹਥੀਂ ਤੇਗਾਂ ਪਕੜਿਕੈ ਰਣ ਭਿੜੇ ਕਰਾਰੇ,
(ਸ) ਕਦੇ ਨ ਨੱਠੇ ਜੁੱਧ ਤੇ ਜੋਧੇ ਜੁੱਝਾਰੇ,
(ਹ) ਦਿਲ ਵਿਚਿ ਰੋਹ ਬਢਾਇਕੈ ਮਾਰ ਮਾਰ ਪੁਕਾਰੇ,
(ਕ) ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ,
(ਖ) ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ.

(ੳ) ਕ੍ਰੋਧ ਭਰੀ (ਪ੍ਰਚੰਡ) ਚੰਡੀ ਨੂੰ ਦੇਖਣ ਸਾਰ, ਜੰਗ ਵਿਚ ਨਗਾਰੇ ਰਣਕੇ,
(ਅ) ਗੁਸੈਲੇ, ਵਡੇ ਕੱਦਾਵਰ ਰਾਖਸ ਚਾਰੇ ਪਾਸਿਓਂ ਹੱਲਾ ਕਰਕੇ ਪਏ.
(ੲ) ਹੱਥਾਂ ਵਿੱਚ ਤਲਵਾਰਾਂ ਫੜਕੇ ਜੰਗ ਅੰਦਰ ਕਰਾਰਾ ਭੇੜ ਕੀਤਾ.
(ਸ) ਜੁੱਧ ਕਰਨ ਵਿੱਚ ਨਿਪੁਣ, ਜੋ ਕਦੇ ਜੰਗ ਤੋਂ ਨੱਠੇ ਨਹੀਂ,
(ਹ) ਦਿਲ ਵਿੱਚ ਕ੍ਰੋਧ ਵਧਾਕੇ, ਮਾਰੋ! ਮਾਰੋ! ਸ਼ਬਦ ਪੁਕਾਰਨ ਲਗੇ.
(ਕ) ਪ੍ਰਚੰਡ (ਤੇਜਵਾਨ) ਚੰਡੀ ਨੇ ਮਾਰਕੇ ਯੋਧਿਆਂ ਨੂੰ ਖੇਤ ਵਿੱਚ ਲਿਟਾ ਦਿੱਤਾ,
(ਖ) ਮਾਨੋ ਬਿਜਲੀ ਦੇ ਮਾਰੇ ਭਾਰੇ ਮੁਨਾਰੇ * ਸਿਰਪਰਣੇ ਡਿਗੇ ਹਨ.

* ਮੁਨਾਰਾ ਸ਼ਬਦ ਦਾ ਮੂਲ ਅਰਬੀ ''ਮੀਨਾਰ'' ਹੈ, ਜਿਸਦਾ ਅਰਥ ਨੂਰ ਪ੍ਰਕਾਸ਼ ਦਾ ਥਾਂ ਹੈ. ਮੁਨਾਰਿਆਂ ਤੇ ਖੁਸ਼ਕੀ ਅਤੇ ਸਮੁੰਦ੍ਰੀ ਰਾਹਾਂ ਦੇ ਗਯਾਨ ਲਈ ਰੋਸ਼ਨੀ ਰਖੀ ਜਾਂਦੀ ਹੈ.

# ਪਉੜੀ

**(੧੦) ਚੋਟ ਪਈ ਦਮਾਮੇ ਦਲਾਂ ਮੁਕਾਬਲਾ,**
**(ਅ) ਦੇਵੀ ਦਸਤ ਨਚਾਈ ਸੀਹਣ ਸਾਰ ਦੀ,**
**(ੲ) ਪੇਟ ਮਲੰਦੇ* ਲਾਈ ਮਹਿਖੇ ਦੈਤ ਨੂੰ,**
**(ਸ) ਗੁਰਦੇ ਆਂਦਾਂ ਖਾਈ ਨਾਲੇ ਰੁਕੜੇ,†**
**(ਹ) ਜੇਹੀ ਦਿਲ ਵਿਚਿ ਆਈ ਕਹੀ ਸੁਣਾਇਕੈ,**
**(ਕ) ਚੋਟੀ ਜਾਣੁ ਦਿਖਾਈ ਤਾਰੇ ਧੂਮਕੇਤੁ.**

(੧੦) ਨਗਾਰੇ ਤੇ ਚੋਬ ਦੀ ਸੱਟ ਪਈ. ਫੌਜਾਂ ਦਾ ਮੁਕਾਬਲਾ ਹੋਇਆ.

(ਅ) ਦੇਵੀ ਨੇ ਲੋਹੇ ਦੀ ਸ਼ੇਰਣੀ (ਤਲਵਾਰ) ਹੱਥ ਵਿੱਚ ਨਚਾਈ. ਭਾਵ-ਫੁਰਤੀ ਨਾਲ ਘੁਮਾਈ.

(ੲ) ਅਤੇ ਮਹਿਖਾਸੁਰ ਬਕਬਾਦੀ ਦੇ ਦੈਂਤ ਦੇ ਪੇਟ ਵਿੱਚ ਮਾਰੀ, ਅਰਥਾਤ ਮਹਿਖਾਸੁਰ ਦੇ ਭੇਜੇ ਹੋਏ ਫੌਜੀ ਅਫਸਰ ਤੇ ਤਲਵਾਰ ਚਲਾਈ.

(ਸ) ਗੁਰਦੇ ਆਂਦਾਂ ਅਤੇ ਪਸਲੀਆਂ ਨੂੰ ਤਲਵਾਰ ਖਾ ਗਈ.

(ਹ) ਇਸ ਤਲਵਾਰ ਦੀ ਉਪਮਾਂ ਜੇਹੀ ਮੇਰੇ ਦਿਲ ਆਈ ਹੈ ਸੋ ਪ੍ਰਗਟ ਕੀਤੀ ਹੈ।

(ਕ) ਇਹ ਤਲਵਾਰ ਨਹੀਂ. ਮਾਨੋ ਧੂਮਕੇਤੁ ਤਾਰੇ ਨੇ ਆਪਣੀ ਚਮਕੀਲੀ ਬੋਦੀ ਵਿਖਾਈ ਹੈ।

* ਮਲੰਦਾ ਸਬਦ ਦਾ ਮੂਲ ਫਾਰਸੀ ''ਮੁਲੰਦ'' ਹੈ. ਜਿਸਦਾ ਅਰਥ ਹੈ ਬਹੁਤ ਬੋਲਣ ਅਤੇ ਸੇਖੀ ਮਾਰਨ ਵਾਲਾ.

† ਰੁੰਕੜਾ ਦਾ ਅਰਥ ਗੁਰਦਾ ਅਤੇ ਪਸਲੀ ਦੋਵੇਂ ਹੈ.

# ਪਉੜੀ

(੧੧) ਚੋਟਾਂ ਪਵਨ ਨਗਾਰੇ ਅਣੀਆਂ ਜੁੱਟੀਆਂ,
(ਅ) ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ,
(ੲ) ਵਾਹਨ ਵਾਰੋ ਵਾਰੀ ਸੂਰੇ ਸੰਘਰੇ,
(ਸ) ਵੱਗੈ ਰਤੁ ਝੁਲਾਰੀ ਜਿਉਂ ਗੇਰੂ ਬਾਬਤ੍ਰਾ,
(ਹ) ਦੇਖਨ ਬੈਠ ਅਟਾਰੀ ਨਾਰੀ ਰਾਕਸਾਂ,
(ਕ) ਪਾਈ ਧੂਮ ਸਵਾਰੀ ਦੁਰਗਾ ਦਾਨਵੀ.

(੧੧) ਨਗਾਰੇ ਵੱਜ ਰਹੇ ਹਨ, ਫੌਜਾਂ ਜੁਟ ਪਈਆਂ ਹਨ,
(ਅ) ਦੇਵਤਿਆਂ ਅਤੇ ਦੈਤਾਂ ਨੇ ਮਿਆਨੋਂ ਤਲਵਾਰਾਂ ਸੂਤ ਲਈਆਂ ਹਨ,
(ੲ) ਸੰਘਰ (ਜੰਗ) ਵਿੱਚ ਸੂਰਮੇ ਵਾਰੋ ਵਾਰੀ ਤਲਵਾਰਾਂ ਚਲਾਉਂਦੇ ਹਨ,
(ਸ) ਝਲਾਰਾਂ (ਕੂਲ੍ਹਾਂ) ਵਿੱਚ ਲੋਹੂ ਇਉਂ ਵਗ ਰਿਹਾ ਹੈ, ਜਿਵੇਂ ਗੇਰੂਆ ਆਬ ਉਤਰਦਾ ਹੈ, ਅਰਥਾਤ ਗੇਰੂ ਦੇ ਪਹਾੜ ਤੇ ਮੀਂਹ ਪੈਣ ਤੋਂ ਲਾਲ ਪਾਣੀ ਝਰਦਾ ਹੈ,
(ਹ) ਰਾਖਸਾਂ ਦੀਆਂ ਇਸਤ੍ਰੀਆਂ ਉੱਚੇ ਟਿੱਲਿਆਂ ਤੇ ਬੈਠਕੇ ਜੰਗ ਦੇਖਦੀਆਂ ਹਨ,
(ਕ) ਦੁਰਗਾ ਅਤੇ ਦੈਤਾਂ ਦੇ ਵਾਹਨਾਂ ਨੇ ਧੁੰਮ ਮਚਾ ਦਿੱਤੀ ਹੈ, ਭਾਵ-ਹਾਥੀ, ਘੋੜੇ, ਊਟ, ਝੋਟੇ, ਸ਼ੇਰ ਆਦਿਕਾਂ ਦੇ ਸ਼ਬਦ ਦਾ ਕੁਲਾਹਲ ਮਚ ਗਿਆ ਹੈ।

# ਪਉੜੀ

(੧੨) ਲਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ,
(ਅ) ਰਾਕਸ ਰਣੋ ਨ ਭੱਜਨ ਰੋਹੇ ਰੋਹਲੇ,
(ੲ) ਸੀਹਾਂ ਵਾਂਗੂ ਗੱਜਨ ਸੱਭੇ ਸੂਰਮੇ,
(ਸ) ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮ੍ਹਣੇ.

(੧੨) ਮੁਕਾਬਲੇ ਵਿਚ ਲੱਖਾਂ ਨਗਾਰੇ ਵੱਜਦੇ ਹਨ,
(ਅ) ਜੋਸ਼ੀਲੇ ਰਾਖਸ ਕ੍ਰੋਧ ਵਿੱਚ ਆਏ ਜੰਗ ਤੋਂ ਪੈਰ ਪਿੱਛੇ ਨਹੀਂ ਹਟਾਉਂਦੇ,
(ੲ) ਸਾਰੇ ਸੂਰਮੇ ਸ਼ੇਰਾਂ ਵਾਂਙ ਗੱਜਦੇ ਹਨ,
(ਸ) ਖਿੱਚ ਖਿੱਚ ਕੇ ਦੇਵੀ ਦੇ ਸੰਮੁਖ ਤੀਰ ਛੱਡਦੇ ਹਨ,

# ਪਉੜੀ

(੧੩) ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ,
(ਅ) ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ,
(ੲ) ਉੱਖਲੀਆਂ ਨਾਸਾਂ ਜਿਨਾ ਮੁਹ ਜਾਪਨ ਆਲੇ,
(ਸ) ਧਾਏ ਦੇਵੀ ਸਾਮਣੇ ਬੀਰ ਮੁੱਛਲੀਆਲੇ,
(ਹ) ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ,
(ਕ) ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ.

(੧੩) ਦੂਹਰੀ ਚੋਬ ਸਹਿਤ, ਅਥਵਾ ਦੋਵੱਲੀਂ, ਜੰਜੀਰਦਾਰ* ਨਗਾਰੇ ਵੱਜੇ,
(ਅ) ਉਲਝੀਆਂ ਜਟਾਂ ਵਾਲੇ ਅਤੇ ਧੂੜਰੰਗੇ ਸਰਦਾਰ ਗਰਦ ਵਿੱਚ ਲਪੇਟੇ ਹੋਏ ਹਨ,†
(ੲ) ਜਿਨ੍ਹਾਂ ਦੀਆਂ ਨਾਸਾਂ ਉੱਖਲੀਆਂ ਜੇਹੀਆਂ ਅਤੇ ਮੂੰਹ ਆਲਿਆਂ ਜੇਡੇ ਦਿਖਾਈ ਦਿੰਦੇ ਹਨ,
(ਸ) ਕੁੰਢੀਆਂ ਮੁੱਛਾਂ ਵਾਲੇ ਯੋਧੇ, ਦੇਵੀ ਦੇ ਸਾਮ੍ਹਣੇ ਹੱਲਾ ਕਰਕੇ ਆਏ.
(ਹ) ਇੰਦ੍ਰ ਜੇਹੇ ਸੂਰਮੇ ਜਿਨ੍ਹਾਂ ਨਾਲ ਲੜ ਕੇ ਥਕ ਗਏ, ਪਰ ਉਹ ਕਿਸੇ ਦੇ ਟਾਲੇ ਜੰਗ ਤੋਂ ਨਹੀਂ ਟਲੇ, (ਅਰਥਾਤ ਪਿਛੇ ਪੈਰ ਨਹੀਂ ਰੱਖਿਆ).
(ਕ) ਦੇਵੀ ਨੂੰ ਚੁਫੇਰਿਓਂ ਘੇਰਕੇ ਇਉਂ ਗੱਜੇ, ਜਾਣੀਓਂ ਕਾਲੇ ਬੱਦਲ ਹਨ.

* ਜੋ ਧੌਂਸੇ, ਊਠ, ਘੋੜੇ ਆਦਿਕਾਂ ਤੇ ਰੱਖਕੇ ਵਜਾਈਦੇ ਸਨ, ਉਹ ਜੰਜੀਰ ਨਾਲ ਪਰਸਪਰ ਜਕੜੇ ਰਹਿੰਦੇ, ਤਾਕਿ ਵੱਖ ਨਾ ਹੋ ਸਕਣ. ਇਸ ਲਈ ਸੰਗਲੀਵਾਲੇ ਲਿਖਿਆ ਹੈ, ਇਨ੍ਹਾਂ ਨੂੰ ਜੁੜੂੰਤ ਨਗਾਰੇ ਭੀ ਆਖੀਦਾ ਹੈ.

† ਜਟਾਲ ਦਾ ਅਰਥ ਕ੍ਰੋਧੀ ਆਦਿ ਭੀ ਹੈ, ਦੇਖੋ, ਪਉੜੀ ੪੯ ਦਾ ਫੁਟ ਨੋਟ.

